# ਨਵੀਨ

# ਗੁਰਮਤ ਸੰਗੀਤ




ਕਰਤਾ:-

ਸੰਤ ਚਰਨਜੀਤ ਸਿੰਘ ਜੀ

M.Sc.ASSOCI, A.I.E.E. U.S.A.



ਭਾ: ਜਵਾਹਰ ਸਿੰਘ ਕ੍ਰਿਪਾਲ ਸਿੰਘ ਐਂਡ ਕੰ:

ਨਵਾਂ ਪਤਾ -ਗਲੀ ਨੰ: 8, ਬਾਗ ਰਾਮਾ ਨੰਦ ਅੰਮ੍ਰਿਤਸਰ।



੧ ੴ ਸਤਿਗੁਰ ਪ੍ਰਸਾਦਿ ॥



# ਨਵੀਨ

# ਗੁਰਮਤ ਸੰਗੀਤ

ਕਰਤਾ–

**ਸ੍ਰੀ ਮਾਨ ਸੰਤ ਚਰਨਜੀਤ ਸਿੰਘ ਜੀ**

ਐਮ. ਐਸ-ਸੀ. ਐਸੋਸੀ. ਏ. ਆਈ.

ਈ. ਈ. ਯੂ. ਐਸ. ਏ.

ਇਸ ਐਡੀਸ਼ਨ ਦੇ ਪ੍ਰਕਾਸ਼ਕ :–

**ਭਾ: ਜਵਾਹਰ ਸਿੰਘ ਕ੍ਰਿਪਾਲ ਸਿੰਘ ਐਂਡ ਕੋ:**

ਬਾਗ ਰਾਮਾਂ ਨੰਦ, ਗਲੀ ਨੰ: 8, ਅੰਮ੍ਰਿਤਸਰ

ਭੇਟਾ·

# ਤਤਕਰਾ





੧ ੴ ਸਤਿਗੁਰ ਪ੍ਰਸਾਦਿ ॥

## ਗੁਰਬਾਣੀ ਇਸ ਜਗ ਮਹਿ ਚਾਨਣ ਕਰਮ ਮਿਲੈ ਸੋ ਪਾਇ ॥

# ਮੁੱਖ-ਬੰਦ

ਧੰਨ ਧੰਨ ਨਿਰੰਕਾਰ ਗੁਰੂ ਨਾਨਕ ਸਾਹਿਬ ਜੀ ਜਿਨ੍ਹਾਂ ਨੇ ਇਹ ਗੁਰਬਾਣੀ ਪ੍ਰਗਟ ਕਰਕੇ ਸੰਸਾਰ ਵਿਚ ਚਾਨਣ ਕੀਤਾ ਅਤੇ ਸੰਸਾਰੀ ਜੀਵਾਂ ਦੇ ਉਧਾਰ ਦਾ ਸਿਧਾ ਰਸਤਾ ਦਰਸਾਇਆ ।

ਏਹ ਬਾਣੀ ਜੋ ਜੀ... ...
ਗੁਰ ਕੀ ਬਾਣੀ ਜਿਸੁ ਮਨਿ ਵਸੈ ॥
ਦੂਖ ਦਰਦ ਸਭੁ ਤਿਸ ਕਾ ਨਸੈ ॥

ਨਿਤ ਉਠ ਗਾਵਹੁ ਗੁਰ ਕੀ ਬਾਣੀ ॥ ਆਠ ਪਹਰ ਹਰਿ ਸਿਮਰਹੁ ਪ੍ਰਾਣੀ ॥

ਗੁਰਬਾਣੀ ਗਾਵਹੁ ਭਾਈ ॥
ਓਹ ਸਫਲ ਸਦਾ ਸੁਖਦਾਈ ॥

ਹਰੀ ਕੀਰਤਨ ਗੁਰੂ ਸਾਹਿਬ ਜੀ ਦੀ ਇਕ ਅਮੋਲਕ ਦਾਤ ਹੈ । ਕੀ-ਰਤਨ, ਇਸਦੇ ਸਾਹਮਣੇ ਰਤਨ ਵੀ ਤੁਛ ਹਨ । ਯਥਾ—

ਕੀਰਤਨ ਨਿਰਮੋਲਕ ਹੀਰਾ ॥

ਹਰਿ ਕੀਰਤਨ ਸੁਣੈ ਹਰਿ ਕੀਰਤਨ ਗਾਵੈ ॥
ਤਿਸ ਜਨ ਕੇ ਦੂਖ ਨਿਕਟ ਨਹੀ ਆਵੈ ॥

ਨਿਰਬਾਣ ਕੀਰਤਨ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ ॥

ਗੁਰੂ ਸਾਹਿਬ ਜੀ ਨੇ ਸਾਰੀ ਬਾਣੀ ਪਕੇ ਰਾਗਾਂ ਵਿਚ ਉਚਾਰਨ ਕੀਤੀ ਹੈ ਜਿਸ ਰਾਗ ਵਿਚ ਗੁਰੂ ਨਾਨਕ ਸਾਹਿਬ ਜੀ ਨੇ ਜਦ ਪਹਿਲੀ ਉਦਾਸੀ ਸ਼ੁਰੂ ਕੀਤੀ ਤਾਂ ਹਰੀ ਕੀਰਤਨ ਵਾਸਤੇ ਭਾਈ ਮਰਦਾਨੇ ਨੂੰ ਨਾਲ ਰਖਿਆ ਅਤੇ ਸਾਰੀਆਂ ਉਦਾਸੀਆਂ ਵਿਚ ਭਾਈ ਮਰਦਾਨਾ ਨਾਲ ਰਿਹਾ । ਇਹ ਕੀਰਤਨ ਦੀ ਮਰਯਾਦਾ ਦਸਾਂ ਪਾਤ-

ਸ਼ਾਹੀਆਂ ਦੇ ਸਮੇਂ ਜਾਰੀ ਰਹੀ ਅਤੇ ਹੁਣ ਤਕ ਸਿਖ ਧਰਮ ਵਿਚ ਚਲੀ ਆਈ ਹੈ ਅਤੇ ਐਸ ਵਕਤ ਪ੍ਰਚਲਤ ਹੈ ਤੇ ਅਗੇ ਰਹੇਗੀ।

ਗੁਰੂ ਘਰ ਵਿਚ ਕੀਰਤਨ ਦਾ ਖਾਸ ਆਪਣਾ ਤਿਆਗ ਤ੍ਰੀਕਾ ਹੈ। ਇਹ ਤਰੀਕਾ ਐਸਾ ਹੈ ਜੋ ਕਿ ਹੋਰ ਮਤਾਂ ਵਿਚ ਨਹੀਂ ਦੇਖਿਆ ਜਾਂਦਾ। ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਸਭ ਵਡੇ ਵਡੇ ਗੁਰਦੁਆਰਿਆਂ ਵਿਚ ਹੁੰਦਾ ਹੈ। ਫਿਰ ਸ਼ਾਮ ਦੇ ਦੀਵਾਨ ਸਜਦੇ ਹਨ। ਇਹ ਮਰਯਾਦਾ ਗੁਰੂ ਘਰ ਵਿਚ ਹੀ ਖਾਸ ਕਰ ਕੇ ਹੈ। ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ ਵਿਚ ਕੀਰਤਨ ਦਾ ਪ੍ਰਵਾਹ ਅਠ ਪਹਿਰ ਹੀ ਚਲਦਾ ਹੈ। ਸਿਰਫ ਰਾਤ ਨੂੰ ੧੧ ਵਜੇ ਤੋਂ ੨ ਵਜੇ ਤੱਕ ਇਕ ਪਹਿਰ ਵਾਸਤੇ ਹਰੀ ਕੀਰਤਨ ਦੀ ਜਗ੍ਹਾ ਸੁਖਮਨੀ ਸਾਹਿਬ ਦਾ ਪਾਠ ਹੁੰਦਾ ਰਹਿੰਦਾ ਹੈ। ਸੰਸਾਰ ਭਰ ਵਿਚ ਕੋਈ ਜਗ੍ਹਾ ਐਸੀ ਨਹੀਂ ਹੈ ਜਿਥੇ ਕਿ ਇਸ ਤਰ੍ਹਾਂ ਅਖੰਡ ਕੀਰਤਨ ਹਰੀ ਜਸ ਦੀ ਮਰਯਾਦਾ ਚਲ ਰਹੀ ਹੋਵੇ। ਗੁਰੂ ਅਰਜਨ ਸਾਹਿਬ ਜੀ ਨੇ ਫੁਰਮਾਇਆ ਹੈ—

ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ॥

ਇਸ ਤਰ੍ਹਾਂ ਹਰੀ ਕੀਰਤਨ ਗੁਰੂ ਘਰ ਦਾ ਇਕ ਮੁਖ ਅੰਗ ਹੈ ਕੀਰਤਨ ਕਰਨੇ ਵਾਸਤੇ ਬਾਣੀ ਦਾ ਬੇਅੰਤ ਖਜ਼ਾਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਬਿਰਾਜਮਾਨ ਹਨ। ਜੈਸੇ ਹਰਿਮੰਦਰ ਸਾਹਿਬ ਜੈਸਾ ਹੋਰ ਥਾਂ ਨਹੀਂ ਹੈ ਤੈਸੇ ਹੀ ਗੁਰੂ ਗ੍ਰੰਥ ਸਾਹਿਬ ਜੀ ਆਪਣੀ ਮਿਸਾਲ ਆਪ ਹੀ ਹਨ।

ਉਪਰ ਦਸਿਆ ਗਿਆ ਹੈ ਕਿ ਗੁਰੂ ਘਰ ਦੀ ਕੀਰਤਨ ਦੀ ਮਰਯਾਦਾ ਹੋਰ ਮਤਾਂ ਨਾਲੋਂ ਵਖਰੀ ਹੈ। ਇਸੇ ਤਰ੍ਹਾਂ ਗੁਰਮਤਿ ਸੰਗੀਤ ਵੀ ਹੋਰ ਮਤਾਂ ਤੋਂ ਨਿਆਰਾ ਹੈ। ਹਿੰਦੁਸਤਾਨ ਵਿਚ ਸੰਗੀਤ ਦੇ ਕਈ ਇਕ ਮਤ ਪ੍ਰਚਲਤ ਰਹੇ ਹਨ। ਜੈਸੇ–ਸ਼ਿਵ ਮਤ; ਕਾਲੀ ਨਾਥ ਮਤ; ਹਨੂੰਮਾਨ ਮਤ; ਰਾਗ ਰਣਵ, ਸਿਧ ਸਾਰਸੁਤ ਅਤੇ ਭਰਤ ਮਤ, ਇਹਨਾਂ ਸਾਰੇ ਮਤਾਂ ਦੀਆਂ ਆਪੋ ਆਪਣੀਆਂ ਰਾਗ ਮਾਲਾ ਵੀ ਹਨ। ਮਗਰ ਇਹ ਸਭ ਰਾਗ ਮਾਲਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਲਿਖੀ ਰਾਗ ਮਾਲਾ ਨਾਲੋਂ ਭਿੰਨ ਹਨ। ਇਸ ਗਲ ਤੋਂ ਸਾਫ ਸਪਸ਼ਟ ਹੁੰਦਾ ਹੈ ਕਿ ਗੁਰਮਤਿ ਸੰਗੀਤ ਹੋਰ ਸੰਗੀਤ ਮਤਾਂ ਨਾਲੋਂ ਵਖਰਾ ਹੈ। ਰਾਗ ਆਸਾ ਹੋਰ ਕਿਸੇ ਵੀ ਸੰਗੀਤ ਮਤ ਵਿਚ ਨਹੀਂ ਲਿਖਿਆਂ। ਸਿਰਫ ਗੁਰੂ ਗ੍ਰੰਥ ਸਾਹਿਬ ਵਿਚ ਹੀ ਹੈ ਇਸ ਗਲ ਤੋਂ ਵੀ ਪ੍ਰਗਟ ਹੈ ਕਿ ਗੁਰਮਤਿ ਸੰਗੀਤ ਇਕ ਵਖਰੀ ਚੀਜ਼ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਵਾਰਾਂ ਰਾਗਾਂ ਦੀਆਂ ਦਰਜ਼ ਹਨ। ਜਿਸ ਤਰੀਕੇ ਨਾਲ (ਗੁਰੂ ਸਾਹਿਬ ਨੇ) ਇਹਨਾਂ ਵਾਰਾਂ ਦੇ ਗਾਉਣ ਦੀ ਸੂਚਨਾਂ ਗੁਰੂ ਸਾਹਿਬ ਜੀ

ਕੀਤੀ ਹੈ। ਉਸ ਤਰ੍ਹਾਂ ਹੋਰ ਮਤਾਂ ਵਿਚ ਨਹੀਂ ਹੈ। ਹੋਰ ਮਤਾਂ ਵਿਚ ਤਾਂ ਵਾਰਾਂ ਗਾਣੇ ਦਾ ਰਿਵਾਜ ਹੀ ਨਹੀਂ ਹੈ। ਕੁਛ ਢਾਡੀ ਰਚਤ ਵਾਰਾਂ ਹਨ। ਜੋ ਕਿ ਕਿਸੇ ਇਕ ਤ੍ਰੀਕੇ ਵਿਚ ਸ਼ਰੇਣੀ ਬਧ ਨਹੀਂ ਹਨ। ਪਉੜੀਆਂ ਹੀ ਹੁੰਦੀਆਂ ਹਨ। ਉਹਨਾਂ ਨਾਲ ਸਲੋਕ ਆਦਿਕ ਨੀਯਤ ਨਹੀਂ ਹਨ, ਢਾਡੀ ਆਪਣੇ ਮਤਲਬ ਦੇ ਦੋਹੇ ਗਾਉਣ ਵੇਲੇ ਲਾ ਲੈਂਦੇ ਹਨ। ਇਹ ਦੋਹੇ ਹਰ ਵਾਰੀ ਉਹੋ ਨਹੀਂ ਹੁੰਦੇ। ਬਦਲਦੇ ਰਹਿੰਦੇ ਹਨ। ਗੁਰਮਤ ਸੰਗੀਤ ਵਿਚ ਵਾਰਾਂ ਦੇ ਨਾਲ ਸਲੋਕ ਦਰਜ ਹਨ ਜੋ ਕਿ ਬਦਲੇ ਨਹੀਂ ਜਾ ਸਕਦੇ। ਇਸ ਗੱਲ ਤੋਂ ਵੀ ਸਾਬਤ ਹੁੰਦਾ ਹੈ ਕਿ ਗੁਰਮਤ ਸੰਗੀਤ ਹੋਰ ਮਤਾਂ ਨਾਲੋਂ ਵਖਰਾ ਹੈ।

## ਸ਼ੰਕਾ

ਪਿਛੇ ਦਸਿਆ ਗਿਆ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਰਾਗ ਮਾਲਾ ਹੋਰ ਸਭ ਰਾਗ ਮਾਲਾ ਨਾਲੋਂ ਵਖਰੀ ਹੈ। ਇਸ ਰਾਗ ਮਾਲਾ ਬਾਬਤ ਸ਼ੰਕਾ ਕੀਤੀ ਜਾਂਦੀ ਹੈ। ਕਿਹਾ ਜਾਂਦਾ ਹੈ ਕਿ ਇਹ ਰਾਗ ਮਾਲਾ ਆਲਮ ਕਵੀ ਦੀ ਰਚੀ ਹੋਈ ਹੈ। ਇਹ ਗਲ ਆਪਣੇ ਆਪ ਵਿਚ ਥ਼ੂਰੀ ਨਹੀਂ ਉਤਰਦੀ। ਆਲਮ ਕਵੀ ਦੇ ਨਾਮ ਨਾਲ 'ਕਵੀ' ਸ਼ਬਦ ਦਾ ਹੋਣਾ ਦਸਦਾ ਹੈ ਕਿ ਆਲਮ ਇਕ ਕਵੀ ਹੀ ਸੀ, ਕੋਈ ਸੰਗੀਤਕਾਰ ਪੰਡਤ ਨਹੀਂ ਸੀ। ਬੜੇ ਬੜੇ ਸੰਗੀਤਕਾਰ ਪੰਡਤ ਹੀ ਰਾਗ ਮਾਲਾ ਗੁੰਥਨ ਕਰ ਸਕਦੇ ਹਨ। ਨਾ ਹੀ ਆਲਮ ਦੇ ਨਾਂ ਤੋਂ ਕੋਈ ਸੰਗੀਤ ਮਤ ਪ੍ਰਚਲਤ ਹੋਇਆ ਹੈ। ਸੋ ਇਹ ਗਲ ਬਿਲਕੁਲ ਨਿਰਮੂਲ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਰਾਗ ਮਾਲਾ ਆਲਮ ਕਵੀ ਦੀ ਕ੍ਰਿਤ ਹੈ।

ਇਸ ਗਲ ਦਾ ਇਕ ਹੋਰ ਸਬੂਤ ਮੌਜੂਦ ਹੈ ਕਿ ਆਲਮ ਕਵੀ ਗੁਰੂ ਅਰਜਨ ਸਾਹਿਬ ਜੀ ਦੇ ਬੀੜ ਬੰਨ੍ਹਣ ਤੋਂ ਮਗਰੋਂ ਹੋਇਆ ਹੈ। ਸ਼ਿਵ ਸਿੰਘ ਸਰੋਜ ਨਾਮੀ ਪੁਸਤਕ ਵਿਚ ਲਿਖਿਆ ਹੈ ਕਿ ਆਲਮ ਕਵੀ ਦਾ ਜਨਮ ੧੭੧੨ ਬਿਕ੍ਰਮੀ ਵਿਚ ਹੋਇਆ।

ਭਾਈ ਸਾਹਿਬ ਵੀਰ ਸਿੰਘ ਜੀ ਦੀ ਖੋਜ ਤੋਂ ਪਤਾ ਲਗਦਾ ਹੈ ਕਿ ਆਲਮ ਕਵੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਰਾਗ ਮਾਲਾ ਵਿਚ ਹੀ ਕੁਝ ਅੰਤਰੇ ਕਰਕੇ ਰਾਗ ਮਾਲਾ ਲਿਖ ਦਿਤੀ ਹੈ।

(ਦੇਖੋ ਗੁਰੂ ਗ੍ਰੰਥ ਕੋਸ਼ ਖਾਲਸਾ ਟਰੈਕਟ ਸੋਸਾਇਟੀ ਦੇ ਅਖੀਰ)

ਇਸ ਗ੍ਰੰਥ ਵਿਚ ਰਾਗ ਦੀ ਥੀਊਰੀ (ਰਾਗ ਸ਼ਾਸਤਰ) ਵੀ ਦਿਤੀ ਗਈ ਹੈ। ਨਾਦ, ਸੁਰ, ਅਸਥਾਨ, ਤੀਵਰ ਤੇ ਕੋਮਲ ਸੁਰਾਂ, ਠਾਠ, ਰਾਗ, ਬਰਨ, ਅਲਾਪ, ਅਲੰਕਾਰ,

ਪਕੜ, ਮੂਰਛਨਾ ਗਮ, ਸੁਰਤੀਆਂ ਅਤੇ ਉਹਨਾਂ ਵਿਚ ਸੁਰ ਅਸਥਾਨ, ਵਾਦੀ, ਸਮਵਾਦੀ ਆਦਿਕ ਸਭ ਦੀ ਬਾਬਤ ਖੋਲ੍ਹਕੇ ਲਿਖਿਆ ਹੈ। ਸੁਰ, ਰਾਗ ਅਤੇ ਤਾਲ ਨਾਮ ਦੇ ਤਿੰਨਾਂ ਅਧਿਆਵਾਂ ਵਿਚ ਇਹ ਗਰੰਥ ਲਿਖਿਆ ਗਿਆ ਹੈ।

ਰਾਗਾਂ ਨੂੰ ਠਾਠਾਂ ਵਿਚ ਸ਼ਰੇਣ ਬੰਧ ਕਰਨਾ ਪੰਡਤ ਵੈਂਕੇਟੇਸ਼ੂਰ ਦੀ ਕਾਢ ਹੈ। ਇਹ ਪੰਡਤ ਦਖਣੀ ਹਿੰਦੁਸਤਾਨ ਵਿਚ ਹੋਏ ਹਨ। ਠਾਠ ਦੀ ਕਾਢ ਤੋਂ ਪਹਿਲਾਂ ਰਾਗਾਂ ਦੀਆਂ ਮੂਰਛਨਾਂ ਦਸਣੇ ਦਾ ਰਵਾਜ ਸੀ। ਮਗਰ ਠਾਠਾਂ ਦੇ ਤਰੀਕੇ ਨਿਕਲਣ ਤੋਂ ਮਗਰੋਂ ਮੂਰਛਨਾਂ ਦੀ ਲੋੜ ਨਹੀਂ ਰਹੀ। ਇਸ ਗਲ ਨੂੰ ਇਸ ਗਰੰਥ ਵਿਚ ਪਹਿਲੇ ਅਧਿਆ ਵਿਚ ਚੰਗੀ ਤਰ੍ਹਾਂ ਖੋਲ੍ਹਕੇ ਦਸਿਆ ਹੈ।

ਗੁਰੂ ਗਰੰਥ ਸਾਹਿਬ ਵਿਚ ਕੁਛ ਰਾਗ ਐਸੇ ਹਨ, ਜਿਨ੍ਹਾਂ ਦੇ ਨਾਮ ਪੁਰਾਤਨ ਸੰਗੀਤ ਗ੍ਰੰਥਾਂ ਵਿਚ ਨਹੀਂ ਮਿਲਦੇ। ਜੈਸਾ ਕਿ ਰਾਗ ਮਾਝ, ਰਾਗ ਆਸਾ, ਰਾਗ ਤੁਖਾਰੀ। ਇਸ ਤੋਂ ਬਿਨਾਂ ਮਾਰੂ ਰਾਗ ਖਾਲਸ ਸ਼ਕਲ ਵਿਚ ਕਿਸੇ ਗਰੰਥ ਵਿਚ ਲਿਖਿਆ ਨਹੀਂ ਗਿਆ। ਮਾਰੂ ਬਿਹਾਗ ਦਾ ਨਾਮ ਆਉਂਦਾ ਹੈ। ਇਹਨਾਂ ਰਾਗਾਂ ਦੀਆਂ ਚੀਜ਼ਾਂ ਗੁਰੂ ਘਰ ਦੇ ਵਿਦਵਾਨ ਰਾਗੀਆਂ ਪਾਸੋਂ ਪ੍ਰਾਪਤ ਕੀਤੀਆਂ ਗਈਆਂ ਹਨ। ਰਾਗ ਆਸਾ ਅਤੇ ਰਾਗ ਮਾਰੂ ਤਾਂ ਗੁਰੂ ਘਰ ਵਿਚ ਆਮ ਗਾਏ ਜਾਂਦੇ ਹਨ, ਮਗਰ ਰਾਗ ਤੁਖਾਰੀ ਆਮ ਨਹੀਂ ਗਾਇਆ ਜਾਂਦਾ। ਇਸ ਰਾਗ ਦੀ ਇਕ ਚੀਜ਼ ਰਾਗੀ ਹਰਨਾਮ ਸਿੰਘ ਜੀ ਟਿਬਾ ਨਿਵਾਸੀ ਪਾਸੋਂ ਮਿਲੀ ਹੈ, ਸੋ ਦਰਜ ਕੀਤੀ ਗਈ ਹੈ।

ਕਈ ਇਕ ਰਾਗਾਂ ਦੀਆਂ ਇਕ ਤੋਂ ਜ਼ਿਆਦਾ ਕਿਸਮਾਂ ਹਨ, ਖਾਸ ਕਰਕੇ ਰਾਗ ਗਉੜੀ ਦੀਆਂ ਅਠ ਕਿਸਮਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹਨ। ਇਨ੍ਹਾਂ ਸਾਰੀਆਂ ਕਿਸਮਾਂ ਦੀ ਖੋਜ ਕੀਤੀ ਗਈ ਹੈ ਜੋ ਮਿਲ ਸਕੀਆਂ ਹਨ, ਉਹ ਦਰਜ ਕੀਤੀਆਂ ਗਈਆਂ ਹਨ। ਹੋਰ ਧਨਾਸਰੀ ਤਿੰਨ ਕਿਸਮ ਦੀ ਲਿਖੀ ਹੈ। ਟੋਡੀਆਂ ੬ ਕਿਸਮ ਦੀਆਂ ਲਿਖੀਆਂ ਗਈਆਂ ਹਨ। ਬਿਲਾਵਲ ੯ ਕਿਸਮ ਦੇ, ਰਾਮਕਲੀ ੩ ਕਿਸਮ, ਕੇਦਾਰੇ ੩ ਕਿਸਮ, ਭੈਰਉ ੮, ਬਸੰਤ ੨, ਸਾਰੰਗ ੭, ਮਲਾਰ ੫, ਕਾਨੜੇ ੬, ਕਲਿਆਨ ੫ ਕਿਸਮ ਤੇ ਬਿਭਾਸ ਤਿੰਨ ਕਿਸਮਾਂ ਦੇ ਲਿਖੇ ਹਨ, ਸੋ ਕੁਲ ਰਾਗ ਇਸ ਗਰੰਥ ਵਿਚ ਹਨ ਜੋ ਇਸ ਗਰੰਥ ਵਿਚ ਦਰਜ ਕੀਤੇ ਗਏ ਹਨ।

ਦਾਸ ਅਖੀਰ ਵਿਚ ਸੰਤ ਤੇਜਾ ਸਿੰਘ ਜੀ ਐਮ. ਏ. ਪੰਜਾਬ, ਏ. ਐਮ. ਹਾਰਵਰਡ, ਯੂ. ਐਸ. ਏ. ਦਾ ਅਤੀ ਧੰਨਵਾਦੀ ਹੈ ਕਿ ਜਿਨ੍ਹਾਂ ਨੇ ਇਸ ਗਰੰਥ ਦੇ ਲਿਖਣ ਵੇਲੇ ਉਤਸ਼ਾਹ ਬਖਸ਼ਿਆ। ਰਾਗੀ ਹਰਨਾਮ ਸਿੰਘ ਜੀ ਟਿਬਾ ਨਿਵਾਸੀ ਜੀ ਦਾ ਵੀ ਬਹੁਤ ਧੰਨਵਾਦੀ ਹਾਂ ਕਿ ਜਿਨ੍ਹਾਂ ਨੇ ਕੁਝ ਰਾਗਾਂ ਦੀ ਖੋਜ ਵਿਚ ਦਾਸ ਦੀ ਪੂਰੀ ਸਹਾਇਤਾ ਕੀਤੀ।

ਗੁਰਮਤਿ ਸੰਗੀਤ, ਬਾਬਤ ਖੋਜ ਦੀ ਅਜੇ ਬਹੁਤ ਜ਼ਿਆਦਾ ਲੋੜ ਹੈ, ਰਾਗਾਂ ਦੀਆਂ ਖਾਸ ਖਾਸ ਕਿਸਮਾਂ ਜਿਵੇਂ ਜਿਵੇਂ ਨਵੀਆਂ ਮਿਲਦੀਆਂ ਗਈਆਂ, ਅਗਲੇ ਐਡੀਸ਼ਨਾਂ ਵਿਚ ਦਰਜ ਕੀਤੀਆਂ ਜਾਣਗੀਆਂ, ਦਾਸ ਨੂੰ ਪੂਰਨ ਭਰੋਸਾ ਹੈ ਕਿ ਮਾਨਯੋਗ ਪਾਠਕ ਇਸ ਗਰੰਥ ਵਿਚ ਜੇ ਕੋਈ ਗਲਤੀ ਜਾਂ ਊਣਤਾਈ ਦੇਖਣ ਤਾਂ ਦਾਸ ਨੂੰ ਸੂਚਤ ਕਰ ਕੇ ਧੰਨਵਾਦੀ ਬਨਾਉਣਗੇ ।

ਇਸ ਪੁਸਤਕ ਵਿਚ ਇਸ ਗਲ ਦਾ ਖਾਸ ਤਰੀਕਾ ਹੈ ਜਿਥੋਂ ਤਕ ਹੋ ਸਕਿਆ, ਹਰ ਇਕ ਰਾਗ ਵਿਚ ਸ਼ਬਦ ਉਸੇ ਰਾਗ ਦਾ ਗੁਰਬਾਣੀ ਵਿਚੋਂ ਲਿਆ ਗਿਆ ਹੈ, ਜੈਸੇ ਕਿ ਬਸੰਤ ਰਾਗ ਵਾਸਤੇ ਬਸੰਤ ਮ: ੧ ਇਸ ਤਰ੍ਹਾਂ ਹੈ ਤਰਤੀਬਵਾਰ ਸਾਰੇ ਰਾਗ ਦਿਤੇ ਗਏ ਹਨ ।

੨੦-੧੨-੬੨
ਕਰਨਪੁਰ
ਸ੍ਰੀ ਗੰਗਾ ਨਗਰ

ਸੰਤ ਚਰਨਜੀਤ ਸਿੰਘ

# ਗੁਰਮਤ ਸੰਗੀਤ ਦੇ ਕਰਤਾ



## ਸ੍ਰੀ ਮਾਨ ਸੰਤ ਚਰਨਜੀਤ ਸਿੰਘ ਜੀ

M. Sc. Associ A. I. E. E. U. S. A.

# ਮੁਖ ਸ਼ਬਦ

ਪਿਛਲੇ ਕੁਝ ਸਾਲਾਂ ਵਿਚ ਬਹੁਤ ਸਾਰੇ ਵਿਦਵਾਨਾਂ, ਆਲੋਚਨਾਂ ਤੇ ਖੋਜੀਆਂ ਨੇ ਗੁਰਬਾਣੀ ਸਬੰਧੀ ਖੋਜ ਵੀ ਕੀਤੀ ਹੈ ਤੇ ਡੂੰਘੀ ਵਿਆਖਿਆ ਕਰ ਕੇ ਨਵੇਂ ਅਰਥ ਕਢਣ ਦੇ ਯਤਨ ਵੀ ਕੀਤੇ ਹਨ। ਕਈ ਯੂਨੀਵਰਸਿਟੀਆਂ ਨੇ ਉਚੇਚੇ ਤੌਰ ਤੇ ਇਸ ਕਿਸਮ ਦੇ ਵਿਭਾਗ ਸਥਾਪਤ ਕੀਤੇ ਹਨ ਜੋ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੀ ਵਿਆਖਿਆ ਤੇ ਖੋਜ ਉਤੇ ਹੀ ਵਧੇਰਾ ਜ਼ੋਰ ਦੇਂਦੇ ਹਨ। ਮੈਂ ਵੇਖ ਰਿਹਾ ਹਾਂ ਕਿ ਗੁਰੂ ਗ੍ਰੰਥ ਸਾਹਿਬ ਦੀ ਸਾਹਿਤੱਕ ਤੇ ਸਮਾਜਕ ਮਹਾਨਤਾ ਦੇ ਹੋਰ ਸਾਰੇ ਪਖਾਂ ਬਾਰੇ ਭਰਪੂਰ ਚਰਚਾ ਹੋਈ ਹੈ, ਖੋਜ ਵੀ ਹੋ ਰਹੀ ਹੈ ਪਰ ਗੁਰਮਤ ਸੰਗੀਤ ਵਲ ਵਧੇਰੇ ਧਿਆਨ ਨਹੀਂ ਦਿਤਾ ਗਿਆ। ਇਸ ਸਬੰਧ ਵਿਚ ਕੁਝ ਕੰਮ ਪ੍ਰੋ: ਤਾਰਾ ਸਿੰਘ ਨੇ ਕੀਤਾ ਹੈ ਤੇ ਉਨ੍ਹਾਂ ਤੋਂ ਹੀ ਪ੍ਰੇਰਿਤ ਹੋ ਕੇ ਪ੍ਰੋ: ਸ਼ਰਨਜੀਤ ਕੌਰ ਨੇ ਗੁਰੂ ਅਰਜਨ ਦੇਵ ਜੀ ਦੀ ਸੰਗੀਤ-ਬਧਤਾ ਬਾਰੇ ਆਪਣੀ ਪੀ. ਐਚ. ਡੀ. ਲਈ ਥੀਸਿਸ ਲਿਖਿਆ ਹੈ।

ਹੈਰਾਨੀ ਦੀ ਗਲ ਹੈ, ਜਿਸ ਕੰਮ ਨੂੰ ਹਾਲਾਂ ਤਕ ਪੂਰੇ ਜੋਸ਼ ਨਾਲ ਨਹੀਂ ਕੀਤਾ ਜਾ ਰਿਹਾ, ਉਸ ਕੰਮ ਨੂੰ ਸੰਤ ਚਰਨਜੀਤ ਸਿੰਘ ਜੀ ਨੇ ਪੂਰੀ ਲਗਨ ਤੇ ਸ਼ਰਧਾ ਨਾਲ ਤਿੰਨ ਦਹਾਕੇ ਪਹਿਲਾਂ ਕਰ ਲਿਆ ਸੀ। ਉਨ੍ਹਾਂ ਨੇ ਇਹ ਕੰਮ ਕੋਈ ਡਿਗਰੀ ਪ੍ਰਾਪਤ ਕਰਨ ਲਈ ਨਹੀਂ ਸੀ ਕੀਤਾ, ਸਿਰਫ਼ ਗੁਰਬਾਣੀ ਪ੍ਰਤੀ ਪਿਆਰ ਤੇ ਸ਼ਰਧਾ ਕਰਕੇ ਕੀਤਾ ਸੀ। ਜੇ ਸੰਤ ਜੀ ਦੇ ਜੀਵਨ ਵਲ ਨਿਗਾਹ ਮਾਰੀਏ ਤਾਂ ਇਉਂ ਜਾਪਦਾ ਹੈ ਕਿ ਗੁਰਮਤ ਸੰਗੀਤ ਬਾਰੇ ਉਨ੍ਹਾਂ ਦੀ ਖੋਜ ਇਕ ਕ੍ਰਿਸ਼ਮਾ ਹੀ ਸੀ। ਇਹ ਔਖਾ ਤੇ ਜ਼ਿੰਦਗੀ ਭਰ ਦੀ ਮਿਹਨਤ ਦਾ ਕੰਮ ਉਨ੍ਹਾਂ ਕੋਲੋਂ ਕਿਸੇ ਗ਼ੈਬੀ ਤੇ ਅਪਾਰ ਸ਼ਕਤੀ ਨੇ ਹੀ ਕਰਵਾਇਆ ਸੀ।

ਸੰਤ ਚਰਨਜੀਤ ਸਿੰਘ ਜੀ ਦਾ ਜਨਮ ੧੨ ਅਕਤੂਬਰ, ੧੮੮੭ ਨੂੰ ਇਕ ਨਿਕੇ ਜਿਹੇ ਪਿੰਡ ਟਿੱਬਾ, ਜ਼ਿਲਾ ਕਪੂਰਥਲਾ ਵਿਚ ਹੋਇਆ। ਉਨ੍ਹਾਂ ਦੇ ਪਿਤਾ ਸ: ਨਥਾ ਸਿੰਘ ਪਿੰਡ ਦੇ ਨੰਬਰਦਾਰ ਵੀ ਸਨ ਤੇ ਮਹਾਰਾਜਾ ਕਪੂਰਥਲਾ ਸ: ਜਗਜੀਤ ਸਿੰਘ ਹੋਰਾਂ ਨੇ ਉਨ੍ਹਾਂ ਨੂੰ ਆਨਰੇਰੀ ਮੈਜਿਸਟਰੇਟ ਵੀ ਲਾਇਆ ਹੋਇਆ ਸੀ । ਸੰਤ ਜੀ ਬਚਪਨ ਤੋਂ ਹੀ ਬਹੁਤ ਗੰਭੀਰ ਸਨ, ਹਰ ਸਮੇਂ ਹੀ ਕੁਝ ਨਵਾਂ ਜਾਣਨ ਲਈ ਤਿਆਰ ਰਹਿੰਦੇ ਸਨ। ਵਿਦਿਆ ਪ੍ਰਾਪਤ ਕਰਨ ਵਿਚ ਉਨ੍ਹਾਂ ਦੀ ਕਾਫ਼ੀ ਦਿਲਚਸਪੀ ਸੀ। ਉਨ੍ਹਾਂ ਨੇ ਮੈਟਰਿਕ ਤਕ ਦੀ ਵਿਦਿਆ ਖਾਲਸਾ ਕਾਲਜੀਏਟ ਸਕੂਲ ਅੰਮ੍ਰਿਤਸਰ ਵਿਚੋਂ ਪ੍ਰਾਪਤ ਕੀਤੀ। ੧੯੦੯ ਵਿਚ ਉਨ੍ਹਾਂ ਨੇ ਮੈਟਰਿਕ ਪਾਸ ਕਰ ਲਈ ਅਤੇ ੧੯੧੧ ਵਿਚ ਖਾਲਸਾ ਕਾਲਜ ਅੰਮ੍ਰਿਤਸਰ ਵਿਚ ਹੀ ਇੰਟਰ ਵਿਚ ਦਾਖ਼ਲਾ ਲੈ ਲਿਆ । ਦਾਖਲਾ ਤਾਂ ਲੈ ਲਿਆ ਪਰ ਉਨ੍ਹਾਂ ਦਾ ਮਨ ਇਸ ਪੜ੍ਹਾਈ ਨਾਲ ਸੰਤੁਸ਼ਟ ਨਹੀਂ ਸੀ। ਉਹ ਆਪਣੀ ਸ਼ਖਸੀਅਤ ਵਿਚ ਵਿਕਾਸ ਚਾਹੁੰਦੇ ਸਨ, ਆਪਣੀ ਜ਼ਿੰਦਗੀ ਵਿਚ ਕੋਈ ਅਜਿਹਾ ਕੰਮ ਕਰ ਜਾਣ ਦੀ ਉਨ੍ਹਾਂ ਦੀ ਲੋਚਾ ਸੀ ਜਿਸ ਨਾਲ ਉਨ੍ਹਾਂ ਦੀ ਰੂਹ ਨੂੰ ਤਸਕੀਨ ਮਿਲੇ । ਉਨ੍ਹਾਂ ਨੂੰ ਸ਼ਾਇਦ ਇਥੋਂ ਦੀ ਦੁਨੀਆਂ, ਕੁਝ

ਸੌੜੀ ਸੌੜੀ ਲਗੀ, ਇਥੋਂ ਦਾ ਮਾਹੌਲ ਕੁਝ ਘੁਟਵਾਂ ਘੁਟਵਾਂ ਜਿਹਾ ਲਗਾ। ਉਹ ਆਰਟਸ ਪੜ੍ਹ ਰਹੇ ਸਨ, ਫਿਰ ਵੀ ਉਨ੍ਹਾਂ ਨੂੰ ਇਹ ਪੜ੍ਹਾਈ ਵਧੇਰੇ ਦਿਲਚਸਪ ਨਾ ਲਗੀ। ਉਹ ਪੜ੍ਹਾਈ ਵਿਚੇ ਛਡ ਕੇ ਅਮਰੀਕਾ ਚਲੇ ਗਏ। ਅਮਰੀਕਾ ਜਾਣ ਦਾ ਉਨ੍ਹਾਂ ਦਾ ਮਕਸਦ ਸਿਰਫ਼ ਇਹ ਸੀ ਕਿ ਉਹ ਉੱਚੀ ਵਿਦਿਆ ਪ੍ਰਾਪਤ ਕਰਕੇ ਆਪਣੀ ਤੇ ਆਪਣੇ ਆਲੇ ਦੁਆਲੇ ਦੀ ਜ਼ਿੰਦਗੀ ਨੂੰ ਕੁਝ ਬਿਹਤਰ ਬਨਾਉਣ ਦਾ ਯਤਨ ਕਰ ਸਕਣ।

ਅਮਰੀਕਾ ਦੀ ਯੂਨੀਵਰਸਿਟੀ ਔਫ਼ ਇਲੀਨੌਏ (ਅਰਬਾਨਾ) ਤੋਂ ਸੰਤ ਜੀ ਨੇ ੧੯੧੭ ਵਿਚ ਬੀ. ਐਸ. ਸੀ ਈਲੈਕਟਰੀਕਲ ਇੰਜੀਨੀਅਰਿੰਗ ਦੀ ਡਿਗਰੀ ਪ੍ਰਾਪਤ ਕੀਤੀ ਤੇ ੧੯੨੧ ਵਿਚ ਉਥੋਂ ਹੀ ਐਮ. ਐਸ. ਸੀ ਈਲੈਕਟਰੀਕਲ ਇੰਜੀਨੀਅਰਿੰਗ ਦੀ। ਏਨੀ ਉੱਚੀ ਵਿਦਿਆ ਪ੍ਰਾਪਤ ਕਰਨ ਪਿਛੋਂ ਵੀ ਸੰਤ ਜੀ ਦੇ ਮਨ ਵਿਚ ਇਕ ਬੇਚੈਨੀ ਜਿਹੀ ਹਰ ਵੇਲੇ ਰਹਿੰਦੀ ਸੀ। ਉਨ੍ਹਾਂ ਨੂੰ ਇਉਂ ਜਾਪਦਾ ਸੀ ਕਿ ਅਜੇ ਤਕ ਉਨ੍ਹਾਂ ਦੀ ਸ਼ਖਸੀਅਤ ਨੇ ਉਹ ਰੂਪ ਧਾਰਨ ਨਹੀਂ ਕੀਤਾ ਜੋ ਉਹ ਚਾਹੁੰਦੇ ਸਨ। ਉਨ੍ਹਾਂ ਦੇ ਮਨ ਵਿਚ ਕਈ ਕੁਝ ਸੀ। ਅੰਤਰਮੁਖੀ ਸ਼ਖਸੀਅਤ ਹੋਣ ਕਰਕੇ ਉਹ ਕਿਸੇ ਨੂੰ ਦਸ ਵੀ ਨਹੀਂ ਸਨ ਸਕਦੇ ਕਿ ਉਹ ਕੀ ਚਾਹੁੰਦੇ ਸਨ।

ਵਿਦਿਆ ਪ੍ਰਾਪਤੀ ਪਿਛੋਂ ਉਨ੍ਹਾਂ ਨੇ ਕੋਈ ਆਹਰ ਤਾਂ ਕਰਨਾ ਹੀ ਸੀ। ਇਕ ਫ਼ੈਕਟਰੀ ਵਿਚ ਨੌਕਰੀ ਕਰ ਲਈ। ਪੂਰਾ ਇਕ ਸਾਲ ਉਥੇ ਕੰਮ ਕੀਤਾ। ਉਸ ਇਕ ਸਾਲ ਵਿਚ ਉਨ੍ਹਾਂ ਨੇ ਕਈ ਤਰ੍ਹਾਂ ਦੇ ਸੁਪਨੇ ਲਏ, ਕਈ ਕਿਸਮ ਦੇ ਪ੍ਰੋਗਰਾਮ ਬਣਾਏ। ਪਰ ਫਿਰ ਅਚਾਨਕ ੧੯੨੩ ਵਿਚ ਵਾਪਿਸ ਹਿੰਦੁਸਤਾਨ ਆਉਣ ਦਾ ਵਿਚਾਰ ਬਣਾ ਲਿਆ। ਇਸ ਵਿਚਾਰ ਪਿਛੇ ਉਨ੍ਹਾਂ ਦੀ ਬੇਚੈਨੀ ਵੀ ਸੀ, ਆਪਣੇ ਸਭਿਆਚਾਰ ਤੇ ਪਰੰਪਰਾ ਨਾਲ ਪਿਆਰ ਵੀ ਤੇ ਆਪਣਿਆਂ ਨੂੰ ਮਿਲਣ ਦੀ ਖਾਹਸ਼ ਵੀ। ਅਮਰੀਕਾ ਵਿਚ ਉਨ੍ਹਾਂ ਦਾ ਇਕ ਵਾਰ ਮਹਾਰਾਜਾ ਕਪੂਰਥਲਾ ਨਾਲ ਮੇਲ ਹੋਇਆ। ਮਹਾਰਾਜਾ ਨੇ ਉਨ੍ਹਾਂ ਨੂੰ ਬੜੇ ਜ਼ੋਰ ਨਾਲ ਕਿਹਾ ਕਿ ਉਹ ਜਦੋਂ ਹਿੰਦੁਸਤਾਨ ਆਉਣ, ਉਨ੍ਹਾਂ ਨੂੰ ਜ਼ਰੂਰ ਮਿਲਣ।

੧੯੨੩ ਵਿਚ ਸੰਤ ਜੀ ਹਿੰਦੁਸਤਾਨ ਵਾਪਿਸ ਆ ਗਏ। ਇਥੇ ਆਕੇ ਉਹ ਮਹਾਰਾਜਾ ਨੂੰ ਮਿਲੇ, ਉਨ੍ਹਾਂ ਨਾਲ ਕਈ ਗਲਾਂ ਕੀਤੀਆਂ। ਮਹਾਰਾਜਾ ਨੇ ਉਨ੍ਹਾਂ ਦੀਆਂ ਸੇਵਾਵਾਂ ਲੈਣ ਦੀ ਖਾਹਸ਼ ਵੀ ਪ੍ਰਗਟ ਕੀਤੀ ਪਰ ਸੰਤ ਜੀ ਨੇ ਨੌਕਰੀ ਲਈ ਹਾਂ ਨਾ ਕੀਤੀ। ਉਨ੍ਹਾਂ ਦੇ ਮਨ ਵਿਚ ਤਾਂ ਕੁਝ ਹੋਰ ਹੀ ਸੀ। ਉਹ ਸਾਧਾਰਨ ਦੁਨਿਆਵੀ ਬੰਦੇ ਤਾਂ ਸਨ ਹੀ ਨਹੀਂ। ਉਹ ਕੁਝ ਹੋਰ ਕਰਨਾ ਚਾਹੁੰਦੇ ਸਨ। ਸੇਵਾ ਕਰਨਾ ਚਾਹੁੰਦੇ ਸਨ ਪਰ ਬਿਲਕੁਲ ਹੋਰ ਤਰ੍ਹਾਂ ਦੀ ਸੇਵਾ। ਅਮਰੀਕਾ ਤੋਂ ਵਾਪਸ ਆ ਕੇ ਉਨ੍ਹਾਂ ਦਾ ਆਪਣੇ ਦੇਸ਼ ਵਿਚ ਰਹਿਣ ਦਾ ਇਰਾਦਾ ਨਹੀਂ ਸੀ। ਪਰ ਉਹ ਨਾ ਜਾਣੇ ਕੀ ਸੋਚ ਕੇ ਵਾਪਸ ਨਾ ਗਏ ਤੇ ਇਥੇ ਹੀ ਰਹਿ ਗਏ।

ਹੋ ਸਕਦਾ ਹੈ, ਪਹਿਲਾਂ ਵੀ ਉਨ੍ਹਾਂ ਦੀ ਗੁਰਬਾਣੀ ਤੇ ਖਾਸ ਕਰਕੇ ਗੁਰਮਤ ਸੰਗੀਤ ਵਿਚ ਥੋੜੀ ਬਹੁਤ ਦਿਲਚਸਪੀ ਹੋਵੇ, ਪਰ ਇਸ ਦਿਲਚਸਪੀ ਵਿਚ ਸ਼ਿੱਦਤ ਓਦੋਂ ਆਈ

ਜਦੋਂ ਉਨ੍ਹਾਂ ਦਾ ਮੇਲ ਸੰਤ ਅਤਰ ਸਿੰਘ ਮਸਤੂਆਣਾ ਵਾਲਿਆਂ ਨਾਲ ਹੋਇਆ। ਸੰਤ ਅਤਰ ਸਿੰਘ ਹੋਰਾਂ ਦੇ ਕੀਰਤਨ ਤੋਂ ਉਹ ਏਨਾ ਪ੍ਰਭਾਵਿਤ ਹੋਏ ਕਿ ਉਹ ਹੋਰ ਸਭ ਕੁਝ ਭੁਲ ਗਏ। ਪਹਿਲੀ ਵਾਰ ਉਨ੍ਹਾਂ ਨੂੰ ਇਹ ਅਹਿਸਾਸ ਹੋਇਆ ਕਿ ਉਨ੍ਹਾਂ ਦੀ ਸ਼ਖਸੀਅਤ ਮੁਕੰਮਲ ਹੀ ਇਸ ਕੀਰਤਨ ਨਾਲ ਹੋ ਸਕਦੀ ਹੈ। ਇਸ ਤੋਂ ਪਿਛੋਂ ਕੀਰਤਨ ਨੇ ਉਨ੍ਹਾਂ ਦੀ ਜ਼ਿੰਦਗੀ ਤੇ ਪੂਰੀ ਤਰ੍ਹਾਂ ਕਬਜ਼ਾ ਕਰ ਲਿਆ। ਉਨ੍ਹਾਂ ਨੂੰ ਮਹਿਸੂਸ ਹੋਇਆ ਕਿ ਕੀਰਤਨ ਹੀ ਉਨ੍ਹਾਂ ਦੀ ਜ਼ਿੰਦਗੀ ਹੈ।

ਸੰਤ ਅਤਰ ਸਿੰਘ ਹੋਰਾਂ ਦੀ ਸੰਗਤ ਪ੍ਰਾਪਤ ਕਰਕੇ ਤੇ ਗੁਰਮਤ ਸੰਗੀਤ ਵਿਚ ਆਪਣੇ ਆਪ ਨੂੰ ਪੂਰੀ ਤਰ੍ਹਾਂ ਖੱਚਤ ਕਰਕੇ ਉਹ ਹੋਰ ਬਾਹਰਲੀ ਦੁਨੀਆਂ ਤੋਂ ਬੇਖਬਰ ਹੋ ਗਏ। ਇਥੋਂ ਤਕ ਕਿ ਉਨ੍ਹਾਂ ਨੇ ਘਰ ਬਾਰ, ਸਭ ਕੁਝ ਨੂੰ ਤਲਾਂਜਲੀ ਦੇ ਦਿਤੀ। ਕੀਰਤਨ ਦੇ ਨਾਲ ਨਾਲ ਸੰਤਾਂ ਦੀ ਸੰਗਤ ਤੇ ਗੁਰਦੁਵਾਰੇ ਦੀ ਸੇਵਾ ਉਨ੍ਹਾਂ ਦਾ ਸਾਰਾ ਵਕਤ ਲੈ ਲੈਂਦੀ ਸੀ। ਉਨ੍ਹਾਂ ਨੂੰ ਇਉਂ ਜਾਪਦਾ ਸੀ ਜਿਵੇਂ ਉਨ੍ਹਾਂ ਦੀ ਇਸੇ ਵਿਚ ਨਿਜਾਤ ਹੈ, ਇਸੇ ਵਿਚ ਲੀਨ ਹੋ ਕੇ ਉਹ ਜਨਮ ਸਫਲਾ ਕਰ ਸਕਦੇ ਹਨ।

ਸੰਤ ਅਤਰ ਸਿੰਘ ਜੀ ੧੯੨੭ ਵਿਚ ਪਰਲੋਕ ਸਿਧਾਰ ਗਏ । ਉਨ੍ਹਾਂ ਤੋਂ ਪਿਛੋਂ ਸੰਤ ਚਰਨਜੀਤ ਸਿੰਘ ਜੀ ਆਖਰੀ ਉਮਰ ਤਕ ਮਸਤੂਆਣਾ ਤਲਵੰਡੀ ਸਾਬੋ ਤੇ ਚੀਮਾ ਸਾਹਿਬ ਗੁਰਦਵਾਰਿਆਂ ਦੀ ਸੇਵਾ ਕਰਵਾਉਂਦੇ ਰਹੇ। ਆਪਣੇ ਘਰ ਬਾਰ ਵਿਚ ਉਨ੍ਹਾਂ ਨੇ ਰਤਾ ਭਰ ਵੀ ਦਿਲਚਸਪੀ ਨਾ ਲਈ। ਸੰਗੀਤ ਨੇ ਉਨ੍ਹਾਂ ਦੀ ਉਹ ਬੇਚੈਨੀ ਦੂਰ ਕਰ ਦਿਤੀ ਜੋ ਉਹ ਜ਼ਿੰਦਗੀ ਦੇ ਪਹਿਲੇ ਸਾਲਾਂ ਵਿਚ ਮਹਿਸੂਸ ਕਰਦੇ ਰਹੇ ਸਨ।

ਮਸਤੂਆਣਾ ਵਿਚ ਗੁਰਮਤ ਸੰਗੀਤ ਕਾਲਜ ਖੋਲ੍ਹਿਆ। ਸੰਗੀਤ ਦਾ ਭਰਪੂਰ ਤੇ ਡੂੰਘਾ ਅਧਿਐਨ ਕੀਤਾ ਤੇ ਬਚਿਆਂ ਨੂੰ ਸੰਗੀਤ ਦੀ ਵਿਦਿਆ ਦੇਣੀ ਆਰੰਭੀ। ਸੰਤ ਅਤਰ ਸਿੰਘ ਜੀ ਨੇ ਉਨ੍ਹਾਂ ਨੂੰ ਗੁਰਮਤ ਕਾਲਜ ਦਾ ਪ੍ਰਿੰਸੀਪਲ ਬਣਾ ਦਿਤਾ। ਪ੍ਰਿੰਸੀਪਲ ਬਣਨ ਪਿਛੋਂ ਵੀ ਉਹ ਵਿਦਿਆਰਥੀਆਂ ਵਾਂਗ ਹੋਰ ਪੜ੍ਹਦੇ ਰਹੇ, ਆਪਣੀ ਜਾਣਕਾਰੀ ਵਿਚ ਵਾਧਾ ਕਰਦੇ ਰਹੇ। ਕਈ ਸਾਜ਼ ਵਜਾਉਣ ਵਿਚ ਮੁਹਾਰਤ ਪ੍ਰਾਪਤ ਕੀਤੀ। ਵਾਇਲਨ ਵਾਦਨ ਵਿਚ ਉਨ੍ਹਾਂ ਨੂੰ ਚੋਖੀ ਨਿਪੁੰਨਤਾ ਪ੍ਰਾਪਤ ਸੀ। ਉਨ੍ਹਾਂ ਨੇ ੧੯੫੨ ਵਿਚ ਸੰਤ ਅਤਰ ਸਿੰਘ ਜੀ ਦੇ ਜਨਮ-ਅਸਥਾਨ ਚੀਮਾ ਸਾਹਿਬ ਵਿਚ ਵੀ ਗੁਰਮਤ ਸੰਗੀਤ ਕਾਲਜ ਖੋਲ੍ਹਿਆ। ਸੰਤ ਅਤਰ ਸਿੰਘ ਜੀ ਦੇ ਜਨਮ-ਸਥਾਨ ਚੀਮਾ ਸਾਹਿਬ ਵਿਚ ਗੁਰਦੁਵਾਰੇ ਦੀ ਸੇਵਾ ਤਨੋ ਮਨੋ ਕੀਤੀ। ੧੯੫੬ ਵਿਚ ਉਨ੍ਹਾਂ ਨੇ ਉਥੇ ਨੌਂ-ਮੰਜ਼ਲਾ ਗੁਰਦਵਾਰਾ ਸਾਹਿਬ ਦੀ ਨੀਂਹ ਰਖੀ। ੧੯੬੨ ਵਿਚ ਉਨ੍ਹਾਂ ਦੀ ਜ਼ਿੰਦਗੀ ਵਿਚ ਹੀ ਪੰਜ ਮੰਜਲਾਂ ਪੂਰੀਆਂ ਹੋ ਗਈਆਂ ਸਨ।

ਸੰਤ ਜੀ ਦੀ ਕੀਰਤਨ ਵਿਚ ਨਿਪੁੰਨਤਾ, ਖੋਜ ਦੀ ਜ਼ਬਰਦਸਤ ਰੁਚੀ, ਸੇਵਾ ਵਿਚ ਲਗਨ ਤੇ ਉਮਰ ਭਰ ਦੀ ਤਪੱਸਿਆ ਉਨ੍ਹਾਂ ਨੂੰ ਸਾਧਾਰਨ ਵਿਅੱਕਤੀਆਂ ਨਾਲੋਂ ਵਖਰਿਆਉਂਦੀ ਹੈ। ਉਨ੍ਹਾਂ ਦੇ ਸੁਭਾਅ ਵਿਚ ਸਹਿਨ-ਸ਼ੀਲਤਾ ਸੀ, ਬੜਾ ਮਿਠਾ ਬੋਲਦੇ ਸਨ ਤੇ ਲੋਕ ਸੇਵਾ ਲਈ ਹਰ ਵੇਲੇ ਤਿਆਰ ਰਹਿੰਦੇ ਸਨ।

ਸੰਤ ਜੀ ਜੁਲਾਈ ੧੯੬੨ ਵਿਚ ਸੁਵਰਗਵਾਸ ਹੋਏ। ਉਹ ਸਰੀਰਕ ਤੌਰ ਤੇ ਇਸ ਦੁਨੀਆਂ ਤੋਂ ਰੁਖਸਤ ਹੋ ਗਏ ਹਨ ਪਰ ਉਨ੍ਹਾਂ ਦੇ ਕੀਤੇ ਕੰਮ ਹਮੇਸ਼ਾਂ ਉਨ੍ਹਾਂ ਦੀ ਯਾਦ ਦਿਵਾਉਂਦੇ ਰਹਿਣਗੇ। ਖਾਸ ਕਰਕੇ ਉਨ੍ਹਾਂ ਦੀ ਇਹ ਪੁਸਤਕ "ਨਵੀਨ ਗੁਰਮਤ ਸੰਗੀਤ" ਬਹੁਤ ਵਡੀ ਦੇਣ ਹੈ। ਗੁਰਮਤ ਸੰਗੀਤ ਕੀ ਹੈ ? ਗੁਰਬਾਣੀ ਵਿਚ ਵਿਸ਼ੇਸ਼ ਰਾਗ ਕਿਹੜੇ ਵਰਤੇ ਗਏ ਹਨ ? ਇਨ੍ਹਾਂ ਨੂੰ ਕਿਉਂ ਤੇ ਕਿਵੇਂ ਵਰਤਿਆ ਗਿਆ ਹੈ ? ਗੁਰੂ ਘਰ ਵਿਚ ਕੀਰਤਨ ਦੀ ਕੀ ਮਹੱਤਤਾ ਹੈ ? ਇਨ੍ਹਾਂ ਸਾਰੇ ਪ੍ਰਸ਼ਨਾਂ ਦੇ ਉਤਰ ਇਸ ਪੁਸਤਕ ਵਿਚ ਦਰਜ ਹਨ। ਪੁਸਤਕ ਪੜ੍ਹਨ ਪਿਛੋਂ ਮੈਨੂੰ ਇਹ ਜਾਪਿਆ ਹੈ ਕਿ ਸੰਤ ਚਰਨਜੀਤ ਸਿੰਘ ਜੀ ਦੀ ਸ਼ਖਸੀਅਤ ਹੀ ਏਨੀ ਮਹਾਨ ਨਹੀਂ ਸੀ, ਉਨ੍ਹਾਂ ਦੀ ਵਿਦਵਤਾ ਤੇ ਖਾਸ ਤੌਰ ਤੇ ਸੰਗੀਤ-ਨਿਪੁੰਨਤਾ ਵੀ ਆਪਣੇ ਸਿਖਰ ਤੇ ਪੁਜੀ ਹੋਈ ਸੀ।

ਮੈਂ ਜਦ ਸੰਤ ਜੀ ਦੀ ਇਹ ਪੁਸਤਕ ਆਪਣੇ ਕੁਝ ਉਨ੍ਹਾਂ ਦੋਸਤਾਂ ਨੂੰ ਵਿਖਾਈ ਜੋ ਗੁਰਬਾਣੀ ਤੇ ਸੰਗੀਤ ਦੇ ਖੇਤਰ ਵਿਚ ਉਘਾ ਨਾਂ ਰਖਦੇ ਹਨ, ਤਾਂ ਉਨ੍ਹਾਂ ਨੇ ਕਾਫ਼ੀ ਹੈਰਾਨੀ ਪ੍ਰਗਟ ਕੀਤੀ। ਉਨ੍ਹਾਂ ਬਿਨਾਂ ਕਿਸੇ ਝਿਜਕ ਦੇ ਇਹ ਮੰਨਿਆ ਕਿ ਇਹੋ ਜਿਹੀ ਖੋਜ ਤੇ ਵਿਦਵਤਾ-ਭਰਪੂਰ ਵਿਆਖਿਆ ਬਹੁਤ ਘਟ ਵਿਦਵਾਨਾਂ ਨੇ ਕੀਤੀ ਹੈ।

ਬਹੁਤ ਦੇਰ ਤੋਂ ਸੰਤ ਜੀ ਦੀ ਇਹ ਪੁਸਤਕ ਉਪਲਬਧ ਨਹੀਂ ਸੀ। ਹੁਣ ਇਸ ਦੀ ਨਵੀਂ ਐਡੀਸ਼ਨ ਛਪ ਰਹੀ ਹੈ। ਮੈਨੂੰ ਵਿਸ਼ਵਾਸ ਹੈ ਕਿ ਗੁਰਬਾਣੀ ਤੇ ਗੁਰਮਤ ਸੰਗੀਤ ਦੀ ਭਰਪੂਰ ਜਾਣਕਾਰੀ ਪ੍ਰਾਪਤ ਕਰਨ ਲਈ ਇਹ ਪੁਸਤਕ ਬਹੁਤ ਲਾਭਦਾਇਕ ਸਾਬਤ ਹੋਵੇਗੀ। ਖਾਸ ਤੌਰ ਵਿਦਿਆਰਥੀ ਤੇ ਖੋਜ ਕਰਨ ਵਾਲੇ ਇਸ ਪੁਸਤਕ ਦੇ ਅਧਿਐਨ ਨਾਲ ਆਪਣੀ ਜਾਣਕਾਰੀ ਵਿਚ ਢੇਰ ਵਾਧਾ ਕਰ ਸਕਣਗੇ।

ਸੰਤ ਜੀ ਦੇ ਸਪੁੱਤਰ ਸ: ਕਰਤਾਰ ਸਿੰਘ ਨੇ ਵਧੇਰੀ ਉੱਚੀ ਵਿਦਿਆ ਨਹੀਂ ਪ੍ਰਾਪਤ ਕੀਤੀ ਪਰ ਉਂਝ ਪੰਜਾਬੀ, ਉਰਦੂ, ਅੰਗਰੇਜ਼ੀ ਹਿੰਦੀ ਆਦਿ ਜ਼ਬਾਨਾਂ ਨਾਲ ਭਲੀ ਪ੍ਰਕਾਰ ਪ੍ਰਿਚਤ ਹਨ। ਉਨ੍ਹਾਂ ਨੇ ਇਸ ਪੁਸਤਕ ਦੀ ਨਵੀਂ ਐਡੀਸ਼ਨ ਛਪਵਾ ਕੇ ਬਹੁਤ ਵਡੀ ਲੋੜ ਨੂੰ ਪੂਰਾ ਕੀਤਾ ਹੈ । ਸ: ਕਰਤਾਰ ਸਿੰਘ ਜੀ ਖੇਤੀ ਕਰਦੇ ਹਨ। ਆਪਣੇ ਹੋਰ ਰੁਝੇਵਿਆਂ ਵਿਚੋਂ ਵਕਤ ਕਢ ਕੇ ਉਨ੍ਹਾਂ ਦਾ ਇਸ ਪੁਸਤਕ ਨੂੰ ਛਪਵਾਉਣ ਵਲ ਧਿਆਨ ਦੇਣਾ, ਬਹੁਤ ਪ੍ਰਸੰਸਾ ਯੋਗ ਹੈ। ਭਾਈ ਜਵਾਹਰ ਸਿੰਘ ਕਿਰਪਾਲ ਸਿੰਘ ਹੋਰਾਂ ਨੇ ਇਹ ਪੁਸਤਕ ਛਾਪਣ ਦਾ ਬੀੜਾ ਚੁਕ ਕੇ ਵੀ ਗੁਰਮਤ ਸੰਗੀਤ ਦੇ ਪ੍ਰੇਮੀਆਂ ਤੇ ਵਿਦਿਆਰਥੀਆਂ ਤੇ ਬਹੁਤ ਵਡਾ ਅਹਿਸਾਨ ਕੀਤਾ ਹੈ ।

ਮੈਨੂੰ ਵਿਸ਼ਵਾਸ ਹੈ ਕਿ "ਗੁਰਮਤ ਸੰਗੀਤ" ਪੁਸਤਕ ਦਾ ਗੁਰਬਾਣੀ ਤੇ ਗੁਰਮਤ ਸੰਗੀਤ ਵਿਚ ਦਿਲਚਸਪੀ ਲੈਣ ਵਾਲਾ ਹਰ ਵਿਅੱਕਤੀ ਸੁਆਗਤ ਕਰੇਗਾ।

ਪ੍ਰੋਫੈਸਰ,
ਨਾਟਕ ਤੇ ਟੈਲੀਵਿਯਨ ਵਿਭਾਗ
ਪੰਜਾਬੀ ਯੂਨੀਵਰਸਿਟੀ ਪਟਿਆਲਾ

ਸੁਰਜੀਤ ਸਿੰਘ ਸੇਠੀ (ਡਾ:)
14-4-92

# ਸੁਰ ਅਧਿਆਇ

'ਸੰਗੀਤ' ਸ਼ਬਦ ਦਾ ਅਰਥ ਹੈ—'ਸੰ' ਦਾ ਮਤਲਬ ਹੈ ਭਲੀ ਪ੍ਰਕਾਰ, ਯਾਨੀ ਗੀਤ ਨੂੰ ਭਲੀ ਪ੍ਰਕਾਰ ਸਾਜ਼ਾਂ ਨਾਲ ਮਿਲਾ ਕੇ ਗਾਉਣਾ। ਪੁਰਾਣੇ ਗ੍ਰੰਥਾਂ ਵਿਚ ਤਾਂ ਐਉਂ ਲਿਖਿਆ ਹੈ ਕਿ ਗਾਨਾ, ਬਜਾਨਾ ਅਤੇ ਨੱਚਣਾ ਇਹ ਤਿੰਨੇ ਇਕੱਠੇ ਕੀਤੇ ਜਾਣ ਤਾਂ ਇਸ ਦਾ ਨਾਮ ਸੰਗੀਤ ਹੈ।

ਗਿਆਨ ਪ੍ਰਬੋਧ ਨਾਟਕ ਵਿਚ ਲਿਖਿਆ ਹੈ ਕਿ ਰਾਜਾ ਪ੍ਰੀਛਤ ਦੇ ਪੁੱਤਰ ਰਾਜਾ ਅਸ਼ੁਮੇਧ ਦੀ ਰਾਗ ਸਭਾ ਵਿਚ ਜਦ ਕਿ ੧੨੬੪ ਮਿਰਦੰਗ, ਅਤੇ ਹੋਰ ਅਨੇਕਾਂ ਤਾਰ ਆਦਿਕ ਦੇ ਸਾਜ ਇਕੱਠੇ ਵਜਦੇ ਸਨ ਨਾਲ ਨਿਰਤਕਾਰੀ ਵੀ ਹੁੰਦੀ ਸੀ। ਕ੍ਰਿਸ਼ਨ ਮਹਾਰਾਜ ਜੀ ਦਾ ਰਾਸ ਮੰਡਲ ਵੀ ਇਸੇ ਗਲ ਨੂੰ ਸਾਬਤ ਕਰਦਾ ਹੈ। ਸੋ ਇਹ ਸਪਸ਼ਟ ਹੈ ਕਿ ਗਾਨਾ, ਬਜਾਨਾ ਅਤੇ ਨੱਚਣਾ ਇਹ ਤਿੰਨੇ ਇਕੱਠੇ ਚਲਣ ਤਾਂ ਇਸਦਾ ਨਾਮ 'ਸੰਗੀਤ' ਹੈ। ਗੁਰਮਤ ਵਿਚ ਨੱਚਣਾ ਕੱਟ ਕੇ ਗਾਣਾ ਅਤੇ ਬਜਾਣਾ ਪ੍ਰਵਾਨ ਰਖੇ ਗਏ ਹਨ।

**ਦੋ ਸੰਗੀਤ ਪ੍ਰਣਾਲੀਆਂ**—੧. ਹਿੰਦੁਸਤਾਨੀ ਸੰਗੀਤ ਪ੍ਰਣਾਲੀ ਅਤੇ ੨. ਕਰਨਾਟਕੀ ਸੰਗੀਤ ਪ੍ਰਣਾਲੀ।

ਕਰਨਾਟਕੀ ਸੰਗੀਤ ਪ੍ਰਣਾਲੀ ਮਦਰਾਸ ਪ੍ਰਾਂਤ, ਮੈਸੂਰ, ਤਥਾ ਆਂਧਰਾ ਦੇਸ ਵਿਚ ਪ੍ਰਚਲਤ ਹੈ। ਇਸਨੂੰ ਦਖਣੀ ਪ੍ਰਣਾਲੀ ਵੀ ਕਹਿੰਦੇ ਹਨ। ਬਾਕੀ ਸਭ ਭਾਰਤ ਵਿਚ ਹਿੰਦੁਸਤਾਨੀ ਪ੍ਰਣਾਲੀ ਪ੍ਰਚਲਤ ਹੈ। ਹਿੰਦੁਸਤਾਨ ਵਿਚ ਮੁਸਲਮਾਨੀ ਰਾਜ ਦੇ ਸਮੇਂ ਹਿੰਦੁਸਤਾਨੀ ਸੰਗੀਤ ਪ੍ਰਣਾਲੀ ਵਿਚ ਅਰਬੀ ਅਤੇ ਫਾਰਸੀ ਸੰਗੀਤ ਦਾ ਅਸਰ ਪਿਆ ਤੇ ਉਹ ਹੁਣ ਤਕ ਮੌਜੂਦ ਹੈ। ਪ੍ਰੰਤੂ ਕਰਨਾਟਕੀ ਸੰਗੀਤ ਪ੍ਰਣਾਲੀ ਵਿਚ ਫਾਰਸੀ ਅਰਬੀ ਸੰਗੀਤ ਦਾ ਕੋਈ ਅਸਰ ਮੌਜੂਦ ਨਹੀਂ ਹੈ। ਵੈਸੇ ਦੋਹਾਂ ਸੰਗੀਤ ਪ੍ਰਣਾਲੀਆਂ ਵਿਚ ਪੁਰਾਣੇ ਸਿਧਾਂਤ ਨਹੀਂ ਰਹੇ। ਅਜ ਕੱਲ ਦੇ ਪ੍ਰਚਲਤ ਰਾਗ ਅਤੇ ਪੁਰਾਣੇ ਰਾਗਾਂ ਵਿਚ ਬਹੁਤ ਫਰਕ ਹੈ।

ਇਨ੍ਹਾਂ ਦੋਹਾਂ ਪ੍ਰਣਾਲੀਆਂ ਵਿਚ ਹੋਰ ਸਭ ਕੁਝ ਇਕੋ ਜਿਹਾ ਹੈ, ਮਗਰ ਹੇਠ ਲਿਖੀਆਂ ਚੀਜ਼ਾਂ ਦਾ ਭੇਦ ਹੈ:—

੧. ਸੁਰ ਨਾਮ ਹਿੰਦੁਸਤਾਨੀ ਸੰਗੀਤ ਸ਼ੁਧ ਅਤੇ ਵਿਰਕਤ ੧੨ ਹਨ, ਕਰਨਾਟਕੀ ਸੰਗੀਤ ੧੬ ਹਨ।

੨. ਦੋਹਾਂ ਵਿਚ ਸ਼ੁਧ ਸਪਤਕ ਭਿੰਨ ੨ ਹਨ।

੩. ਕਈ ਇਕ ਰਾਗ ਦੱਖਣ ਵਿਚ ਗਾਏ ਜਾਂਦੇ ਹਨ ਅਤੇ ਹਿੰਦੁਸਤਾਨ ਵਿਚ ਨਹੀਂ ਗਾਏ ਜਾਂਦੇ, ਇਸੇ ਤਰ੍ਹਾਂ ਕਈ ਇਕ ਰਾਗ ਹਿੰਦੁਸਤਾਨ ਵਿਚ ਗਾਏ ਜਾਂਦੇ ਹਨ ਮਗਰ ਦੱਖਣ ਵਿਚ ਪ੍ਰਚੱਲਤ ਨਹੀਂ ਹਨ।

੪. ਤਾਲਾਂ ਦਾ ਵੀ ਫ਼ਰਕ ਹੈ। ਕੁਝ ਐਸੇ ਤਾਲ ਹਨ ਜੋ ਦੱਖਣ ਵਿਚ ਪ੍ਰਚੱਲਤ ਹਨ ਮਗਰ ਐਥੇ ਨਹੀਂ ਅਤੇ ਕੁਝ ਐਸੇ ਵੀ ਹਨ ਜੋ ਕਿ ਐਥੇ ਪ੍ਰਚੱਲਤ ਹਨ ਤੇ ਦੱਖਣ ਵਿਚ ਨਹੀਂ ਹਨ।

੫. ਦੋਨਾਂ ਪ੍ਰਣਾਲੀਆਂ ਵਿਚ ਸੁਰ ਉਚਾਰ ਅਤੇ ਆਵਾਜ਼ ਨਿਕਾਲਣ ਦਾ ਤਰੀਕਾ ਵੀ ਵੱਖਰਾ ਵੱਖਰਾ ਹੈ।

## ਨਾਦ

ਰਾਗ ਆਵਾਜ਼ ਤੋਂ ਉਤਪੱਨ ਹੁੰਦਾ ਹੈ। ਮਗਰ ਆਵਾਜ਼ ਐਸੀ ਹੋਵੇ ਜਿਸਨੂੰ ਸੁਣ ਕੇ ਮਨ ਪ੍ਰਸੰਨ ਹੋਵੇ। ਇਹੋ ਜਿਹੀ ਮਨ ਨੂੰ ਪ੍ਰਸੰਨ ਕਰਨ ਵਾਲੀ ਆਵਾਜ਼ ਤੋਂ ਹੀ ਰਾਗ ਬਣਦਾ ਹੈ। ਜਿਸ ਆਵਾਜ਼ ਨੂੰ ਸੁਣ ਕੇ ਕੰਨਾਂ ਨੂੰ ਬੁਰਾ ਲਗੇ ਉਹ ਰਾਗ ਨਹੀਂ ਉਹ ਰੌਲਾ ਹੈ। ਅੱਛੀ ਆਵਾਜ਼ ਅਥਵਾ ਸੁਰ ਨਾਲ ਹੀ ਰਾਗ ਬਣਦਾ ਹੈ। ਆਵਾਜ਼ ਨੂੰ ਸੰਗੀਤ ਵਿਚ ਨਾਦ ਕਿਹਾ ਜਾਂਦਾ ਹੈ।

ਨਾਦ ਬਾਰੇ ਤਿੰਨਾਂ ਗੱਲਾਂ ਵਲ ਧਿਆਨ ਰੱਖਣਾ ਜ਼ਰੂਰੀ ਹੈ:—

**੧. ਨਾਦ ਦੀ ਤਾਕਤ**—ਅਰਥਾਤ ਭਰਵੀਂ ਜਾਂ ਹਲਕੀ। ਭਰਵੀਂ ਆਵਾਜ਼ ਦੂਰ ਤੱਕ ਸੁਣੇਗੀ, ਮਗਰ ਹਲਕੀ ਆਵਾਜ਼ ਦੂਰ ਤਕ ਨਹੀਂ ਸੁਣਾਈ ਜਾ ਸਕਦੀ, ਜੈਸਾ ਕਿ ਇਕੋ ਸੁਰ ਤੇ ਆਦਮੀ ਬੋਲੇ ਅਤੇ ਉਸੇ ਸੁਰ ਉਤੇ ਸ਼ੇਰ ਬੋਲੇ ਤਾਂ ਸ਼ੇਰ ਦੀ ਆਵਾਜ਼ ਆਦਮੀ ਦੀ ਆਵਾਜ਼ ਨਾਲੋਂ ਭਰਵੀਂ ਹੋਵੇਗੀ ਅਤੇ ਉਸ ਆਦਮੀ ਦੀ ਆਵਾਜ਼ ਤੋਂ ਜ਼ਿਆਦਾ ਤਾਕਤ ਵਾਲੀ ਆਵਾਜ਼ ਹੋਵੇਗੀ।

**੨. ਨਾਦ ਦੀ ਕਿਸਮ**—ਨਾਦ ਉਤਪੰਨ ਕਰਨ ਵਾਸਤੇ ਅਨੇਕ ਕਿਸਮ ਦੇ ਸਾਜ਼ ਵਰਤੇ ਜਾਂਦੇ ਹਨ ਅਤੇ ਉਨ੍ਹਾਂ ਸਾਰਿਆਂ ਵਿਚੋਂ ਇਕ ਖਾਸ ਸੁਰ ਪੈਦਾ ਕੀਤੀ ਜਾ ਸਕਦੀ ਹੈ। ਅਗਰ ਕੋਈ ਰਾਗੀ ਤਾਊਸ ਤੋਂ ਖਰਜ ਸੁਰ ਨੂੰ ਛੇੜਦਾ ਹੈ। ਦੂਜਾ ਹਾਰਮੋਨੀਅਮ ਤੇ ਉਸੇ ਸੁਰ ਨੂੰ ਅਤੇ ਤੀਜਾ ਵਾਇਲੀਨ ਤੇ ਉਸੇ ਸੁਰ ਨੂੰ ਛੇੜਦਾ ਹੈ, ਤਾਂ ਤਿੰਨਾਂ ਸਾਜਾਂ ਦੀਆਂ ਸੁਰਾਂ ਪਹਿਚਾਣੀਆਂ ਜਾ ਸਕਦੀਆਂ ਹਨ। ਅਸੀਂ ਸਿਰਫ ਕੰਨਾਂ ਨਾਲ ਸੁਣ ਕੇ ਦਸ ਸਕਦੇ ਹਾਂ ਕਿ ਇਹ ਹਾਰਮੋਨੀਅਮ ਦੀ ਆਵਾਜ਼ ਹੈ, ਏਹ

ਵਾਉਲੀਨ ਦੀ ਤੇ ਇਹ ਤਾਊਸ ਦੀ। ਸੋ ਸੁਰ ਦੀ ਕਿਸਮ ਉਸ ਸਾਜ ਤੇ ਮੁਨਹਸਰ ਹੈ ਜਿਸ ਵਿਚੋਂ ਉਹ ਬਜਾਈ ਗਈ ਹੈ।

**੩. ਨਾਦ ਦਾ ਉਚਾ ਨੀਵਾਂ ਹੋਣਾ**—ਜਦ ਇਕ ਸਾਜ਼ ਦੀ ਤਾਰ ਨੂੰ ਛੇੜਿਆ ਜਾਵੇ ਤਾਂ ਉਸ ਵਿਚ ਕੰਪ ਯਾ ਥਰਥਰਾਹਟ ਪੈਦਾ ਹੁੰਦੀ ਹੈ। ਇਸ ਕੰਪ ਦੀ ਰਫਤਾਰ ਜਾਂ ਗਿਣਤੀ ਵੱਧ ਘੱਟ ਹੋਣ ਕਰਕੇ ਉਹ ਸੁਰ, ਜੋ ਕਿ ਪੈਦਾ ਹੋਈ ਹੈ, ਉਚੀ ਨੀਵੀਂ ਹੁੰਦੀ ਹੈ, ਕੰਪ ਦੀ ਰਫਤਾਰ ਜ਼ਿਆਦਾ ਹੋਵੇ ਤਾਂ ਸੁਰ ਉਚੀ ਹੋਵੇਗੀ, ਤੇ ਜੇ ਕਮ ਹੋਵੇ ਤਾਂ ਨੀਵੀਂ ਹੋਵੇਗੀ। ਉਚੀ ਜਾਂ ਨੀਵੀਂ ਹਰ ਇਕ ਸੁਰ ਵਿਚ ਕੰਪ ਯਾਂ ਥਰਥਰਾਹਟ ਦੀ ਗਿਣਤੀ ਫੀ ਸੈਕਿੰਡ ਮੁਕੱਰਰ ਹੁੰਦੀ ਹੈ, ਸੋ ਨਾਦ ਦਾ ਉਚਾ ਜਾਂ ਨੀਵਾਂ ਹੋਣਾ ਉਸ ਤਾਰ, ਜਿਸ ਵਿਚੋਂ ਕਿ ਉਹ ਸੁਰ ਵਜਾਈ ਗਈ ਹੈ, ਦੀ ਪ੍ਰਤੀ ਸੈਕੰਡ ਕੰਪ ਤੇ ਮੁਨੱਹਸਰ ਹੈ। ਏਥੇ ਇਹ ਗੱਲ ਯਾਦ ਰੱਖਣ ਵਾਲੀ ਹੈ ਕਿ ਆਵਾਜ਼ ਦੇ ਛੋਟੇ ਵਡੇ ਹੋਣ ਦਾ ਹੋਰ ਮਤਲਬ ਹੈ ਅਤੇ ਉਚੇ ਨੀਵੇਂ ਹੋਣ ਦਾ ਹੋਰ। ਇਕੋ ਆਵਾਜ਼ ਛੋਟੀ ਵੱਡੀ ਜਾਂ ਭਰਵੀਂ ਹਲਕੀ ਹੋ ਸਕਦੀ ਹੈ। ਮਗਰ ਉੱਚੀ ਨੀਵੀਂ ਨਹੀਂ ਹੋ ਸਕਦੀ।

## ਸੁਰ

ਪੁਰਾਣੇ ਗ੍ਰੰਥਾਂ ਵਿਚ ਸੁਰਾਂ ਬਾਈ ਮੰਨੀਆਂ ਗਈਆਂ ਹਨ। ਇਨ੍ਹਾਂ ਦਾ ਨਾਮ ਉਨ੍ਹਾਂ ਗ੍ਰੰਥਾਂ ਵਿਚ ਸੁਰਤੀਆਂ ਮੰਨਿਆ ਗਿਆ ਹੈ। ਇਹਨਾਂ ੨੨ ਸੁਰਤੀਆਂ ਵਿਚੋਂ ਹੀ ਅਜ ਕੱਲ ਦੇ ਸਤ ਸ਼ੁਧ ਸੁਰ ਨਿਕਲੇ ਹਨ। ਇਹ ਸਤੇ ਸੁਰਾਂ ਉਨ੍ਹਾਂ ਬਾਈ ਸੁਰਤੀਆਂ ਦੇ ਹੇਠ ਲਿਖੇ ਨੰਬਰਾਂ ਤੋਂ ਬਣੀਆਂ ਹਨ:-

੧, ੫, ੮, ੧੦, ੧੪, ੧੮, ੨੧। ਇਹਨਾਂ ਸੁਰਤੀਆਂ ਉਤੇ ਹੀ ਸ਼ੁਧ ਸੁਰ ਮੰਨੇ ਗਏ ਹਨ। ਇਹਨਾਂ ਸੱਤਾਂ ਦੇ ਨਾਮ ਅਜ ਕੱਲ ਦੇ ਜ਼ਮਾਨੇ ਦੇ ਸੰਗੀਤ ਵਿਚ ਇਸ ਤਰ੍ਹਾਂ ਨੀਅਤ ਕੀਤੇ ਗਏ ਹਨ।

| ੧ | ੨ | ੩ | ੪ | ੫ | ੬ | ੭ |
|---|---|---|---|---|---|---|
| ਖਰਜ, | ਰਿਖਬ, | ਗੰਧਾਰ, | ਮਧਮ, | ਪੰਚਮ, | ਧੈਵਤ, | ਨਿਖਾਦ। |

ਇਹਨਾਂ ਸਤਾਂ ਨੂੰ ਸੰਖੇਪ ਤੌਰ ਤੇ ਨਸ਼ਾਨੀ ਮਾਤਰ ਇਸ ਤਰ੍ਹਾਂ ਲਿਖਿਆ ਜਾਂਦਾ ਹੈ:-

ਸ, ਰ, ਗ, ਮ, ਪ, ਧ, ਨ।

ਇਹਨਾਂ ਸਤਾਂ ਸੁਰਾਂ ਵਿਚ ਪਹਿਲੀ ਤੋਂ ਦੂਜੀ ਉਚੀ ਹੁੰਦੀ ਹੈ, ਅਤੇ ਦੂਜੀ ਤੋਂ ਤੀਜੀ, ਇਸੇ ਤਰ੍ਹਾਂ ਅਖੀਰ ਤਕ ਇਹੋ ਕਾਇਦਾ ਹੈ।

## ਸਪਤਕ

ਉਪਰ ਲਿਖੀਆਂ ਸੱਤਾਂ ਸੁਰਾਂ ਦੇ ਇਕੱਠ ਨੂੰ ਸਪਤਕ ਕਿਹਾ ਜਾਂਦਾ ਹੈ। ਸੰਗੀਤ ਗ੍ਰੰਥਾਂ ਵਿਚ ਇਸ ਸਪਤਕ ਨੂੰ ਬਿਲਾਵਲ ਸਪਤਕ ਵੀ ਕਿਹਾ ਹੈ । ਇਹੋ ਬਿਲਾਵਲ ਠਾਠ ਹੈ ਅਤੇ ਬਿਲਾਵਲ ਠਾਠ ਦੇ ਸੁਰਾਂ ਨੂੰ ਸੁਧ ਸੁਰਾਂ ਦਾ ਨਾਮ ਦਿਤਾ ਗਿਆ ਹੈ।

## ਸਥਾਨ

ਸਪਤਕਾਂ ਦੇ ਉਚੇ ਨੀਵੇਂ ਹੋਣ ਦੇ ਅਨੁਸਾਰ ਸਪਤਕ ਤਿੰਨ ਪ੍ਰਕਾਰ ਦੇ ਮੰਨੇ ਗਏ ਹਨ, ਯਥਾ—੧. ਮੰਦਰ, ੨. ਮੱਧ, ੩. ਤਾਰ । ਜੋ ਸੁਧ ਸਪਤਕ ਕੁਦਰਤੀ ਹੈ ਉਸੇ ਨੂੰ ਮਧ ਸਪਤਕ ਕਿਹਾ ਜਾਂਦਾ ਹੈ। ਉਸ ਤੋਂ ਨੀਵੇਂ ਸਪਤਕ ਦਾ ਨਾਮ ਮੰਦਰ ਸਪਤਕ ਹੈ। ਅਤੇ ਉਸ ਤੋਂ ਉਚੇ ਦਾ ਨਾਮ ਤਾਰ ਸਪਤਕ ਹੈ। ਇਥੇ ਇਹ ਗੱਲ ਯਾਦ ਰਖਣੀ ਚਾਹੀਏ ਕਿ ਅਗਰ ਮਧ ਸਪਤਕ ਦੇ ਕਿਸੇ ਇਕ ਸੁਰ ਦੀ ਕੰਪ ਗਿਣਤੀ ਫੀ ਸੈਕੰਡ ੨੪੦ ਮੰਨੀ ਜਾਵੇ, ਤਾਂ ਮੰਦਰ ਅਸਥਾਨ ਦੇ ਉਸੇ ਸੁਰ ਦੀ ਕੰਪ ਗਿਣਤੀ ੧੨੦ ਹੋਵੇਗੀ ਅਤੇ ਤਾਰ ਅਸਥਾਨ ਦੇ ਉਸੇ ਸੁਰ ਦੀ ੪੮੦ ਹੋਵੇਗੀ, ਇਕ ਸੁਰ ਦੀ ਆਵਾਜ਼ ਦਾ ਹੌਲੀ ਯਾ ਭਾਰੀ ਹੋਣਾ ਉਸ ਦੀਆਂ ਫੀ ਸੈਕੰਡ ਕੰਪਾਂ ਉਤੇ ਮੁਨਹਸਰ ਨਹੀਂ ਹੈ। ਹਾਂ ਉਸਦਾ ਉਚਾ ਨੀਵਾਂ ਹੋਣਾ ਜ਼ਰੂਰ ਉਸਦੀਆਂ ਕੰਪਾਂ ਦੀ ਫੀ ਸੈਕਿੰਡ ਗਿਣਤੀ ਤੇ ਨਿਰਭਰ ਹੈ।

ਥਲੇ ਸੱਤਾਂ ਸੁਧ ਸੁਰਾਂ ਦੀ ਕੰਪ ਗਿਣਤੀ ਪ੍ਰਤੀ ਸੈਕੰਡ ਦੇ ਹਿਸਾਬ ਨਾਲ ਨੰਬਰਵਾਰ ਲਿਖੀ ਜਾਂਦੀ ਹੈ:—

ਅਗਰ ਖਰਜ ਸੁਰ ਦੀ ਕੰਪ ਗਿਣਤੀ ਫੀ ਸੈਕੰਡ ੨੪੦ ਮੰਨ ਲਈਏ ਤਾਂ ਬਾਕੀ ਸੁਰਾਂ ਦੀ ਇਸ ਤਰ੍ਹਾਂ ਹੋਵੇਗੀ:—

| ਕੰਪ ਪ੍ਰਤੀ ਪਲ | ਸੁਰ | ਕੰਪ ਪ੍ਰਤੀ ਸੈਕੰਡ |
|---|---|---|
| ੯੦ | ਸ | ੨੪੦ |
| ੧੦੧.੨੫ | ਰ | ੨੭੦ |
| ੧੧੨ | ਗ | ੩੦੦ |
| ੧੨੦ | ਮ | ੩੨੦ |
| ੧੩੫ | ਪ | ੩੬੦ |
| ੧੫੧ | ਧ | ੪੦੫ |
| ੧੬੮ | ਨ | ੪੫੦ |
| ੧੮੦ | ਸ | ੪੮੦ |

ਜਦ ਕੋਈ ਤਾਰ ਕੰਬਦੀ ਹੈ ਤਾਂ ਤੇਜ਼ੀ ਨਾਲ ਅਗੇ ਪਿਛੇ ਹੁੰਦੀ ਹੈ । ਇਕ ਵੇਰ ਅਗੇ ਪਿਛੇ ਹੋਣੇ ਨੂੰ ਇਕ ਕੰਪ ਕਹਿੰਦੇ ਹਨ ਤੇ ਕੰਪਾਂ ਫੀ ਸੈਕੰਡ ਖਾਸ ਤਰੀਕੇ ਨਾਲ ਗਿਣ ਲਈਆਂ ਜਾਂਦੀਆਂ ਹਨ।

ਇਹ ਸਭ ਸੁਧ ਸੁਰਾਂ ਦੇ ਕੰਪ ਦੀ ਗਿਣਤੀ ਲਿਖੀ ਹੈ । ਟੀਪ ਅਰਥਾਤ ਤਾਰ ਸਪਤਕ ਵਿਚ ਹਰ ਇਕ ਸੁਰ ਦੀ ਕੰਪਾ ਗਿਣਤੀ ਇਹਨਾਂ ਨਾਲੋਂ ਦੁਗਣੀ ਅਤੇ ਮੰਦਰ ਅਸਥਾਨ ਵਿਚ ਸਭ ਦੀ ਇਹਨਾਂ ਨਾਲੋਂ ਅੱਧੀ ਹੋਵੇਗੀ।

ਪਿਛੇ ਦਿਤੇ ਨਕਸ਼ੇ ਤੋਂ ਪਤਾ ਲਗਦਾ ਹੈ ਕਿ ਮੱਧ ਅਸਥਾਨ ਦੀ ਖਰਜ ਤੋਂ ਮਧ ਅਸਥਾਨ ਦੀ ਮਧਮ ਦੀ ਕੰਪ ਗਿਣਤੀ ੪/੩ ਹੈ ਅਤੇ ਮਧ ਅਸਥਾਨ ਦੀ ਪੰਚਮ ਦੀ ੩/੨। ਇਸ ਤਰ੍ਹਾਂ ਖਰਜ ਦੀ ਕੰਪ ਗਿਣਤੀ ਦੇ ਨਾਲ ਸਭ ਬਾਕੀ ਸੁਰਾਂ ਦੀ ਕੰਪ ਗਿਣਤੀ ਦੀ ਨਿਸਬਤ ਮੁਕੱਰਰ ਹੁੰਦੀ ਹੈ। ਮਧ ਅਸਥਾਨ ਦੀ ਖਰਜ ਨਾਲੋਂ ਤਾਰ ਅਸਥਾਨ ਦੀ ਖਰਜ ਗਿਣਤੀ ਦੁਗਣੀ ਹੋਵੇਗੀ, ਇਹ ਗਲ ਪਿਛੇ ਦੱਸੀ ਗਈ ਹੈ।

## ਤੀਬਰ ਅਤੇ ਕੋਮਲ ਸੁਰ

ਸਪਤਕ ਦੀਆਂ ਸਤ ਸ਼ੁਧ ਸੁਰਾਂ ਤੋਂ ਬਿਨਾਂ ਹੋਰ ਸੁਰਾਂ ਭੀ ਹਨ । ਇਸ ਤਰ੍ਹਾਂ ਦੀਆਂ ਸੁਰਾਂ ਦੀ ਗਿਣਤੀ ਪੰਜ ਹੈ। ਇਹਨਾਂ ਸੁਰਾਂ ਦੇ ਨਾਮ ਰ, ਗ, ਮ, ਧ, ਨ ਹਨ ਅਤੇ ਇਹਨਾਂ ਵਿਚੋਂ ਚਾਰ ਸੁਰ ਯਾਨੀ ਰਿਖਬ, ਗੰਧਾਰ, ਧੈਵਤ ਅਤੇ ਨਿਖਾਦ ਨੂੰ ਕੋਮਲ ਯਾ ਉਤਰਾ ਕਿਹਾ ਜਾਂਦਾ ਹੈ ਅਤੇ ਬਾਕੀ ਇਕ ਸੁਰ ਮਧਮ ਨੂੰ ਤੀਬਰ ਯਾ ਚੜ੍ਹਾ ਕਿਹਾ ਜਾਂਦਾ ਹੈ ਪੁਰਾਣੇ ਸੰਗੀਤ ਗ੍ਰੰਥਾਂ ਵਿਚ ਇਨ੍ਹਾਂ ਸੁਰਾਂ ਨੂੰ ਲਿਖਣ ਦਾ ਤਰੀਕਾ ਇਸ ਤਰ੍ਹਾਂ ਹੈ ਕਿ ਰਿਖਬ ਕੋਮਲ ਨੂੰ ਰੁ , ਗੰਧਾਰ ਕੋਮਲ ਨੂੰ ਗੁ ਇਸੇ ਤਰ੍ਹਾਂ ਧੁ ਅਤੇ ਨੁ

|

ਅਤੇ ਬਾਕੀ ਇਕ ਤੀਵਰ ਸੁਰ ਮਧਮ ਨੂੰ ਮ ਇਸ ਤਰ੍ਹਾਂ ਲਿਖਿਆ ਜਾਂਦਾ ਹੈ।

ਯਥਾ–ਕੋਮਲ ਸੁਰਾਂ ਰੁ ਗੁ ਧੁ ਨੁ

ਤੀਬਰ ਸੁਰ ਮੇ

ਜਦ ਕੋਈ ਸੁਰ ਆਪਣੇ ਅਸਥਾਨ ਤੋਂ ਨੀਵੀਂ ਹੋ ਜਾਵੇ ਤਾਂ ਉਸ ਨੂੰ ਕੋਮਲ ਅਥਵਾ ਉਤਰਾ ਕਿਹਾ ਜਾਂਦਾ ਹੈ ਅਤੇ ਜਦ ਕੋਈ ਸੁਰ ਆਪਣੇ ਅਸਥਾਨ ਤੋਂ ਉਚੀ ਹੋ ਜਾਵੇ ਤਾਂ ਉਸ ਨੂੰ ਤੀਵਰ ਯਾਂ ਚੜ੍ਹੀ ਕਿਹਾ ਜਾਂਦਾ ਹੈ। ਵੈਸੇ ਜਦ ਕੋਈ ਸੁਰ ਆਪਣੀ ਜਗ੍ਹਾ ਤੋਂ ਉਚੀ ਨੀਵੀਂ ਹੁੰਦੀ ਹੈ ਤਾਂ ਉਸਨੂੰ ਵਿਕ੍ਰਿਤ ਵੀ ਕਹਿੰਦੇ ਹਨ।

ਇਹ ਯਾਦ ਰੱਖਣ ਵਾਲੀ ਗੱਲ ਹੈ ਕਿ ਸ੍ਵਰ ਖਰਜ ਅਤੇ ਪੰਚਮ ਅਚਲ ਹਨ ਅਤੇ ਕੋਮਲ ਤੇ ਤੀਬਰ ਨਹੀਂ ਹੁੰਦੇ। ਆਮ ਬੋਲ ਚਾਲ ਵਿਚ ਕਈ ਰਾਗੀ ਸੁਧ ਸੁਰਾਂ ਰਿਖਬ, ਗੰਧਾਰ, ਧੈਵਤ ਅਤੇ ਨਿਖਾਦ ਨੂੰ ਚੜ੍ਹਿਆ ਅਤੇ ਸੁਧ ਮਧਮ ਨੂੰ ਉਤਰਾ ਵੀ ਕਹਿ ਦਿੰਦੇ ਹਨ, ਜੋ ਕਿ ਸੰਗੀਤਕ ਨੁਕਤਾ ਨਿਗਾਹ ਨਾਲ ਠੀਕ ਨਹੀਂ ਹੈ। ਕਿਉਂਕਿ ਇਹ ਸੁਧ ਸੁਰਾਂ ਹਨ ਅਤੇ ਸੁਧ ਨਾਮ ਨਾਲ ਹੀ ਪੁਕਾਰੀਆਂ ਜਾਣੀਆਂ ਚਾਹੀ-ਦੀਆਂ ਹਨ।

ਉਪਰ ਇਹ ਗੱਲ ਦਸੀ ਜਾ ਚੁਕੀ ਹੈ ਕਿ ਬਾਈ ਸੁਰਤੀਆਂ ਵਿਚ ਸਤ ਸੁਧ ਸੁਰਾਂ ਦਾ ਕੀ ਕੀ ਨੰਬਰ ਹੈ। ਹੁਣ ਬਾਕੀ ਪੰਜ ਸੁਰਾਂ, ਯਾਨੀ ੪ ਕੋਮਲ ਤੇ ਇਕ ਤੀਵਰ ਸੁਰ ਦੇ ਨੰਬਰ ਅਗੇ ਲਿਖੇ ਜਾਂਦੇ ਹਨ। ਯਥਾ–

| ਸ੍ਵਰ | | ਸੁਰਤੀ ਨੰਬਰ |
|---|---|---|
| ਕੋਮਲ | ਰ | ੩ |
| ਕੋਮਲ | ਗ | ੭ |
| ਤੀਬਰ | ਮ | ੧੨ |
| ਕੋਮਲ | ਧ | ੧੬ |
| ਕੋਮਲ | ਨ | ੨੦ |

ਇਸ ਤਰ੍ਹਾਂ ਸਤ ਸੁਧ ਸੁਰਾਂ ੪ ਕੋਮਲ ਸੁਰਾਂ ਅਤੇ ਇਕ ਤੀਵਰ ਸੁਰ ਮਿਲਾ ਕੇ ਕੁਲ ੧੨ ਸੁਰਾਂ ਹੋਈਆਂ, ਇਹ ੧੨ ਸੁਰਾਂ ਮਿਲ ਕੇ ਇਕ ਸਪਤਕ ਬਣਦਾ ਹੈ।

ਹੇਠ ਦਿਤੇ ਨਕਸ਼ੇ ਵਿਚ ਸਤ ਸੁਧ ਸੁਰਾਂ, ਚਾਰ ਕੋਮਲ ਅਤੇ ਇਕ ਤੀਬਰ ਸੁਰ ਦੇ ੨੨ ਸੁਰਤੀਆਂ ਵਿਚ ਨੰਬਰ ਤਰਤੀਬਵਾਰ ਦਿਤੇ ਜਾਂਦੇ ਹਨ।

| ਸੁਰਤੀਆਂ ਦੇ ਨੰਬਰ | ਸੁਧ ਸੁਰਾਂ ਦੇ ਨੰਬਰ | ਕੋਮਲ ਤੀਬਰ ਸੁਰਾਂ ਦੇ ਨੰਬਰ |
|---|---|---|
| ੧ | ਸ | |
| ੨ | | |
| ੩ | | ਰ ਕੋਮਲ |
| ੪ | | |
| ੫ | ਰ | |
| ੬ | | |
| ੭ | | ਗ ਕੋਮਲ |
| ੮ | ਗ | |
| ੯ | | |
| ੧੦ | ਮ | |
| ੧੧ | | |
| ੧੨ | | |
| ੧੩ | | ਮ ਤੀਬਰ |
| ੧੪ | ਪ | |
| ੧੫ | | |
| ੧੬ | | ਧ ਕੋਮਲ |
| ੧੭ | | |
| ੧੮ | ਧ | |
| ੧੯ | | |
| ੨੦ | | ਨ ਕੋਮਲ |
| ੨੧ | ਨ | |
| ੨੨ | | |

ਉਪਰ ਦਸੇ ੧੨ ਸੁਰ ਕਰਨਾਟਕ ਸੰਗੀਤ ਪ੍ਰਣਾਲੀ ਵਿਚ ਵੀ ਹਨ। ਮਗਰ ਉਹਨਾਂ ਦੇ ਨਾਮ ਹੋਰ ਰਖੇ ਹੋਏ ਹਨ ਅਤੇ ਨਾਲ ਹੀ ਇਹ ਵੀ ਫਰਕ ਹੈ ਕਿ ਚਾਰ ਕੋਮਲ ਸੁਰ ਐਸੇ ਹਨ ਕਿ ਉਹ ਕਿਸੇ ਇਕ ਰਾਗ ਵਿਚ ਤਾਂ ਇਕ ਨਾਮ ਨਾਲ ਪੁਕਾਰੇ ਜਾਂਦੇ ਹਨ ਤੇ ਉਹੋ ਸੁਰ ਦੂਸਰੇ ਰਾਗ ਵਿਚ ਦੂਸਰੇ (ਲਾਗੇ ਦੇ ਸੁਰ ਦੇ) ਨਾਮ ਨਾਲ ਪੁਕਾਰੇ ਜਾਂਦੇ ਹਨ। ਹੇਠਲਾ ਨਕਸ਼ਾ ਇਸ ਸੰਬੰਧ ਵਿਚ ਬੜਾ ਦਿਲਚਸਪ ਹੈ।

| | ਹਿੰਦੁਸਤਾਨੀ ਸੰਗੀਤ ਦੇ ਸੁਰ | | ਕਰਨਾਟਕੀ ਸੰਗੀਤ ਦੇ ਸੁਰ | |
|---|---|---|---|---|
| | ਸੁਧ | ਕੋਮਲ ਤੇ ਤੀਵਰ | ਸੁਧ | ਕੋਮਲ ਤੇ ਤੀਵਰ |
| ੧ | ਸ | | ਸ | |
| ੨ | | ਰ ਕੋਮਲ | ਰ | |
| ੩ | ਰ | | ਗ | ਯਾ ਚਤਰ ਸਰੁਤੀ ਰ |
| ੪ | | ਗ ਕੋਮਲ | | ਖਟ ਸਰੁਤੀ ਰ ਤਥਾ ਸਾਧਾਰਨ ਗ |
| ੫ | | | | ਅੰਤਰ ਗ |
| ੬ | ਮ | | ਮ | |
| ੭ | | ਤੀਬਰ ਮ | | ਪ੍ਰਤੀ ਮ |
| ੮ | ਪ | | ਪ | |
| ੯ | | ਧ ਕੋਮਲ | ਧ | |
| ੧੦ | ਧ | | ਨ | ਯਾ ਚਤਰ ਸਰੁਤੀ ਧ |
| ੧੧ | | ਨ ਕੋਮਲ | | ਖਟ ਸਰੁਤੀ ਧਾ ਤਥਾ ਕੈਸ਼ਕ ਨ |
| ੧੨ | ਨ | | | ਕਾਕਣੀ ਨ |

## ਠਾਠ

ਆਵਾਜ਼ ਤੋਂ ਸੁਰ ਪੈਦਾ ਹੁੰਦੀ ਹੈ ਅਤੇ ਸੁਰਾਂ ਤੋਂ ਸਪਤਕ ਅਤੇ ਸਪਤਕ ਤੋਂ ਠਾਠ ਬਣਦਾ ਹੈ। ਸੰਗੀਤ ਗ੍ਰੰਥਾਂ ਵਿਚ ਠਾਠ ਦਾ ਨਾਮ 'ਮੇਲ' ਲਿਖਿਆ ਹੈ। ਮੇਲ ਅਥਵਾ ਠਾਠ ਸੁਰਾਂ ਦੀ ਇਕ ਖਾਸ ਰਚਨਾ ਹੈ ਅਤੇ ਜਿਸ ਵਿਚੋਂ ਕਿ ਰਾਗ ਉਤਪੰਨ ਹੋ ਸਕਦੇ ਹਨ। ਏਹ ਠਾਠ ਵੈਂਕਟੇਸ਼੍ਵਰ ਨਾਮ ਪੰਡਤ ਦੇ ਬਣਾਏ ਹੋਏ ਹਨ।

## ਠਾਠ ਸੰਬੰਧੀ ਕੁਝ ਜ਼ਰੂਰੀ ਗੱਲਾਂ

੧. ਠਾਠ ਸਦਾ ਸੰਪੂਰਨ ਹੁੰਦਾ ਹੈ। ਅਰਥਾਤ ਇਸ ਵਿਚ ਹਮੇਸ਼ਾਂ ਸਤਾਂ ਸੁਰਾਂ ਦਾ ਹੋਣਾ ਜ਼ਰੂਰੀ ਹੈ।

੨. ਪੰਡਤਾਂ ਨੇ ਇਹਨਾਂ ਸਤਾਂ ਸੁਰਾਂ ਦੀ ਤਰਤੀਬ ਇਸ ਤਰ੍ਹਾਂ ਕਾਇਮ ਕੀਤੀ ਹੋਈ ਹੈ, ਯਥਾ ਸ, ਰ, ਗ, ਮ, ਪ, ਧ, ਨ। ਹਰ ਇਕ ਠਾਠ ਵਿਚ ਇਹ ਤਰਤੀਬ

ਹਮੇਸ਼ਾਂ ਕਾਇਮ ਰਹਿਣੀ ਚਾਹੀਦੀ ਹੈ। ਯਾਨੀ ਇਹ ਜ਼ਰੂਰੀ ਹੈ ਕਿ ਸ ਦੇ ਪਿਛੋਂ ਰ ਆਵ ਅਤੇ ਰ ਦੇ ਪਿਛੋਂ ਗ ਅਤੇ ਗ ਦੇ ਪਿਛੋਂ ਮ ਇਹੋ ਸਿਲਸਿਲਾ ਅਖੀਰ ਤਕ ਕਾਇਮ ਰਹੇ। ਐਸਾ ਨਹੀਂ ਕਿ ਸ ਦੇ ਪਿਛੋਂ ਗ ਯਾ ਕੋਈ ਦੂਸਰੀ ਸੁਰ ਆ ਜਾਵੇ।

੩. ਠਾਠ ਵਿਚ ਆਰੋਹੀ ਅਤੇ ਅਵਰੋਹੀ ਦਾ ਹੋਣਾ ਜ਼ਰੂਰੀ ਨਹੀਂ ਹੈ ਠਾਠ ਸਿਰਫ ਤਰਤੀਬਵਾਰ ਸੁਰਾਂ ਦੇ ਨਾਮ ਹੀ ਦਸਦਾ ਹੈ।

੪. ਹਰ ਇਕ ਠਾਠ ਦਾ ਦੂਸਰੇ ਤੋਂ ਅਲਗ ਹੋਣਾ ਜ਼ਰੂਰੀ ਹੈ।

ਇਹ ਉਪਰ ਦਸਿਆ ਜਾ ਚੁਕਾ ਹੈ ਕਿ ਸੁਰ ਖਰਜ ਅਤੇ ਪੰਚਮ ਅਚਲ ਹਨ। ਦੂਸਰੇ ਸੁਰ ਰਿਖਬ, ਗੰਧਾਰ, ਧੈਵਤ ਅਤੇ ਨਿਖਾਧ ਕੋਮਲ ਵੀ ਹੁੰਦੇ ਹਨ ਅਤੇ ਮਧਮ ਤੀਵਰ ਵੀ ਹੁੰਦੀ ਹੈ। ਇਸ ਤਰ੍ਹਾਂ ਇਕ ਸਪਤਕ ਵਿਚ ੧੨ ਸੁਰ ਹੋ ਜਾਂਦੇ ਹਨ। ਇਹਨਾਂ ੧੨ ਸੁਰਾਂ ਵਿਚੋਂ ਸਤ ਸੁਰ ਤਰਤੀਬਵਾਰ ਲੈ ਕੇ ਅਤੇ ਸ, ਰ, ਗ, ਮ, ਪ, ਧ, ਨ, ਨਾਮ ਦੇ ਕੇ ਕਈ ਇਕ ਠਾਠ ਬਣ ਸਕਦੇ ਹਨ।

ਉਪਰ ਦਸਿਆ ਗਿਆ ਹੈ ਕਿ ਠਾਠ ਵਿਚ ਆਰੋਹੀ ਅਵਰੋਹੀ ਹੋਣੀ ਜ਼ਰੂਰੀ ਨਹੀਂ ਇਸ ਵਿਚ ਸਿਰਫ ਸਤਾਂ ਸੁਰਾਂ ਦੇ ਨਾਮ ਤਰਤੀਬਵਾਰ ਹੁੰਦੇ ਹਨ। ਠਾਠਾਂ ਦੀ ਪਹਿਚਾਣ ਵਾਸਤੇ ਠਾਠ ਦਾ ਨਾਮ ਉਸ ਵਿਚੋਂ ਉਤਪੰਨ ਹੋਏ ਪ੍ਰਸਿਧ ਰਾਗ ਦੇ ਨਾਮ ਪਰ ਦਿਤਾ ਜਾਂਦਾ ਹੈ। ਭਾਵੇਂ ਉਸ ਰਾਗ ਵਿਚ ਸਤ ਸੁਰਾਂ ਨਾ ਹੀ ਲਗਦੀਆਂ ਹੋਣ ਯਥਾ ਮਾਰਵਾ ਠਾਠ ਮਾਰਵਾ ਰਾਗ ਦੇ ਨਾਮ ਪਰ ਹੈ ਅਤੇ ਮਾਰਵਾ ਰਾਗ ਛੇ ਸੁਰਾਂ ਦਾ ਰਾਗ ਹੈ, ਇਸ ਵਿਚ ਪੰਚਮ ਸੁਰ ਵਰਜਿਤ ਹੈ।

ਐਸੇ ਠਾਠਾਂ ਦਾ ਨਾਮ ਪੰਡਤਾਂ ਨੇ ਜਨਕ ਠਾਠ ਰਖਿਆ ਹੈ, ਜਨਕ ਦੇ ਅਰਥ ਹਨ ਪੈਦਾ ਕਰਨੇ ਵਾਲਾ। ਕਿਉਂਕਿ ਇਹਨਾਂ ਠਾਠਾਂ ਤੋਂ ਰਾਗ ਪੈਦਾ ਹੁੰਦੇ ਹਨ। ਐਸੇ ਠਾਠ ਗਿਣਤੀ ਵਿਚ ੭੨ ਹਨ। ਇਹਨਾਂ ੭੨ ਠਾਠਾਂ ਵਿਚੋਂ ਅਜ ਕਲ ਦੇ ਵਿਦਵਾਨਾਂ ਨੇ ੧੦ ਠਾਠ ਚੁਣ ਲਏ ਹਨ, ਇਹਨਾਂ ੧੦ ਠਾਠਾਂ ਵਿਚ ਅਜ ਕਲ ਦੇ ਕਰੀਬਨ ਸਭ ਪ੍ਰਚਲਤ ਰਾਗ ਆ ਜਾਂਦੇ ਹਨ, ਇਸ ਜ਼ਮਾਨੇ ਦੇ ਪ੍ਰਚਲਤ ਰਾਗ ਕਰੀਬਨ ੨੦੦ ਹਨ। ਮਗਰ ਕੋਈ ਐਸਾ ਰਾਗੀ ਯਾ ਗਵੱਈਆ ਇਸ ਵਕਤ ਨਹੀਂ ਹੈ ਜਿਹੜਾ ਕਿ ਇਹਨਾਂ ਸਾਰਿਆਂ ਰਾਗਾਂ ਦੀ ਪੂਰੀ ਵਾਕਫੀ ਰਖਦਾ ਹੋਵੇ। ਸੋ ਅਜ ਕਲ ਦੇ ਵਰਤਾਵੇ ਵਾਸਤੇ ਇਹ ੧੦ ਠਾਠ ਕਾਫੀ ਹਨ।

ਇਹਨਾਂ ਦਸਾਂ ਠਾਠਾਂ ਦੇ ਨਾਮ ਹੇਠਾਂ ਦਿਤੇ ਜਾਂਦੇ ਹਨ:-

**੧. ਸੁਧ ਠਾਠ**—ਯਾ ਬਿਲਾਵਲ ਠਾਠ ਇਸਦੇ ਸੁਰ ਇਹ ਹਨ:-

ਖਰਜ, ਸੁਧ ਰਿਖਬ, ਸੁਧ ਗੰਧਾਰ, ਸੁਧ ਮਧਮ, ਪੰਚਮ, ਸੁਧ ਧੈਵਤ ਸੁਧ ਨਿਖਾਦ, ਇਸ ਦੀਆਂ ਸਭ ਸੁਰਾਂ ਸੁਧ ਹਨ। ਲਿਖਣ ਦਾ ਢੰਗ ਸ, ਰ, ਗ, ਮ, ਪ, ਧ, ਨ ਹੈ। ਇਸ ਨੂੰ ਬਿਲਾਵਲ ਠਾਠ ਦਾ ਨਾਮ ਵੀ ਦਿਤਾ ਜਾਂਦਾ ਹੈ। ਕਿਉਂਕਿ

ਇਸ ਵਿਚੋਂ ਬਿਲਾਵਲ ਨਾਮ ਦਾ ਪ੍ਰਸਿਧ ਰਾਗ ਉਤਪੰਨ ਹੁੰਦਾ ਹੈ। ਠਾਠਾਂ ਦੀ ਫਹਰਿਸਤ ਵਿਚ ਇਸਦਾ ਨੰਬਰ ੨੯ ਵਾਂ ਹੈ। ਪੁਰਾਤਨ ਗ੍ਰੰਥਾਂ ਵਿਚ ਇਸ ਦਾ ਨਾਮ ਸ਼ੰਕਰਾ ਭਰਨ ਮੇਲ ਹੈ।

**੨. ਕਲਿਆਣ ਠਾਠ**—ਜਨਕ ਠਾਠਾਂ ਦੀ ਸੂਚੀ ਵਿਚ ਇਸ ਦਾ ਨੰਬਰ ੬੫ ਹੈ। ਇਸ ਵਿਚ ਮਧਮ ਦਾ ਸੁਰ ਤੀਵਰ ਹੈ, ਬਾਕੀ ਸਭ ਸੁਧ ਸੁਰ ਹਨ। ਯਥਾ ਸ, ਰ, ਗ, ਮੇ, ਪ, ਧ, ਨ।

**੩. ਖਮਾਚ ਠਾਠ**—ਇਸ ਠਾਠ ਵਿਚ ਨਿਖਾਦ ਕੋਮਲ ਹੈ, ਬਾਕੀ ਸਭ ਸੁਰਾਂ ਸੁਧ ਹਨ, ਯਥਾ ਸ, ਰ, ਗ, ਮ, ਪ, ਧ ਨੁ। ਇਸ ਵਿਚੋਂ ਖਮਾਚ ਦਾ ਪ੍ਰਸਿਧ ਰਾਗ ਉਤਪੰਨ ਹੁੰਦਾ ਹੈ। ਗ੍ਰੰਥਾਂ ਵਿਚ ਇਸ ਦਾ ਨੰਬਰ ੨੮ ਹੈ ਅਤੇ ਨਾਮ ਕਾਮ ਭੋਜੀ ਮੇਲ ਹੈ।

**੪. ਭੈਰੋਂ ਠਾਠ**—ਗ੍ਰੰਥਾਂ ਵਿਚ ਇਸ ਦਾ ਨਾਮ ਗੌਂਡ ਮਾਲੋ ਮੇਲ ਹੈ ਅਤੇ ਨੰਬਰ ੧੫ਵੇਂ ਤੇ ਹੈ। ਸੁਰ ਇਸ ਦੇ ਇਹ ਹਨ:-

ਖਰਜ, ਰਿਖਬ ਕੋਮਲ, ਗੰਧਾਰ ਸੁਧ, ਮਧਮ ਸੁਧ, ਪੰਚਮ, ਧੈਵਤ ਕੋਮਲ, ਨਿਖਾਦ ਸੁਧ।

**੫. ਭੈਰਵੀ ਠਾਠ**—ਇਸ ਦਾ ਨੰਬਰ ਫਹਰਿਸਤ ਵਿਚ ਅਠਵਾਂ ਹੈ ਇਸਦੇ ਸੁਰ ਇਹ ਹਨ:-

ਖਰਜ, ਰਿਖਬ ਕੋਮਲ, ਗੰਧਾਰ ਕੋਮਲ, ਮਧਮ ਸੁਧ, ਪੰਚਮ, ਧੈਵਤ ਕੋਮਲ, ਨਿਖਾਧ ਕੋਮਲ।

**੬. ਆਸਾਵਰੀ ਠਾਠ**—ਗ੍ਰੰਥਾਂ ਵਿਚ ਇਸ ਦਾ ਨਾਮ ਨਟ ਭੈਰਵੀ ਮੇਲ ਹੈ। ਫਹਰਿਸਤ ਵਿਚ ਨੰਬਰ ੨੦ਵਾਂ ਹੈ, ਸੁਰ ਇਹ ਹਨ:-

ਖਰਜ, ਰਿਖਬ ਸੁਧ, ਗੰਧਾਰ ਕੋਮਲ, ਮਧਮ ਸੁਧ, ਪੰਚਮ, ਧੈਵਤ ਕੋਮਲ, ਨਿਖਾਦ ਕੋਮਲ।

**੭. ਟੋਡੀ ਠਾਠ**—ਗ੍ਰੰਥਾਂ ਵਿਚ ਇਸ ਦਾ ਨਾਮ ਬ੍ਰਾਲੀ ਮੇਲ ਹੈ, ਠਾਠਾਂ ਦੀ ਸੂਚੀ ਵਿਚ ਨੰਬਰ ੪੫ ਤੇ ਹੈ। ਸੁਰ ਇਹ ਹਨ:-

ਖਰਜ, ਰਖਬ ਕੋਮਲ, ਗੰਧਾਰ ਕੋਮਲ, ਮਧਮ ਤੀਵਰ, ਪੰਚਮ, ਧੈਵਤ ਕੋਮਲ, ਨਿਖਾਧ ਸੁਧ।

**੮. ਪੂਰਬੀ ਠਾਠ**—ਗ੍ਰੰਥਾਂ ਵਿਚ ਇਸ ਦਾ ਨਾਮ ਕਾਮ ਵਰਧਨੀ ਮੇਲ ਹੈ। ਫਹਰਿਸਤ ਵਿਚ ਨੰਬਰ ੫੧ ਤੇ ਹੈ। ਸੁਰ ਏਹ ਹਨ:-

ਖਰਜ, ਰਿਖਬ ਕੋਮਲ, ਗੰਧਾਰ ਸੁਧ, ਮਧਮ ਤੀਵਰ, ਪੰਚਮ, ਧੈਵਤ ਕੋਮਲ, ਨਿਖਾਦ ਸੁਧ।

**੯. ਮਾਰਵਾ ਠਾਠ**—ਗ੍ਰੰਥਾਂ ਵਿਚ ਗਮਨ ਸ੍ਰਮ ਮੇਲ ਹੈ। ਫਹਰਿਸਤ ਵਿਚ ਨੰਬਰ ੫੩ ਤੇ ਹੈ ਸੁਰ ਇਹ ਹਨ:—

ਖਰਜ, ਰਿਖਬ ਕੋਮਲ, ਗੰਧਾਰ ਸੁਧ, ਮਧਮ ਤੀਵਰ, ਪੰਚਮ, ਧੈਵਤ ਸੁਧ, ਨਿਖ਼ਾਦ ਸੁਧ।

**੧੦. ਕਾਫੀ ਠਾਠ**—ਗ੍ਰੰਥਾਂ ਵਿਚ ਇਸਦਾ ਨਾਮ ਹਰ ਪ੍ਰਿਆ ਮੇਲ ਹੈ। ਫਹਿਰਿਸਤ ਵਿਚ ਨੰਬਰ ੨੨ ਤੇ ਹੈ। ਸੁਰਾਂ ਇਹ ਹਨ:—

ਖਰਜ, ਰਿਖਬ ਸੁਧ, ਗੰਧਾਰ ਕੋਮਲ, ਮਧਮ ਸੁਧ, ਪੰਚਮ, ਧੈਵਤ ਸੁਧ, ਨਿਖਾਦ ਕੋਮਲ।

ਠਾਠ ਅਰਥਾਤ ਮੇਲ ਕਿਸੇ ਰਾਗ ਵਿਚ ਆਏ ਸੁਧ, ਕੋਮਲ ਅਤੇ ਤੀਵਰ ਸੁਰਾਂ ਦੇ ਨਾਮ ਹੀ ਦਸਦਾ ਹੈ। ਵੈਸੇ ਇਹ ਗੱਲ ਸਾਫ ਹੈ ਕਿ ਕਿਸੇ ਇਕ ਠਾਠ ਦੇ ਨਾਮ ਦਾ ਜੋ ਪ੍ਰਸਿਧ ਰਾਗ ਹੈ, ਉਸ ਵਿਚ ਜੋ ਸੁਰਾਂ ਵਰਤੀਆਂ ਜਾਂਦੀਆਂ ਹਨ ਉਹੋ ਸੁਰਾਂ ਉਸ ਠਾਠ ਦੇ ਕਈ ਇਕ ਹੋਰ ਰਾਗਾਂ ਵਿਚ ਵੀ ਵਰਤੀਆਂ ਜਾਂਦੀਆਂ ਹਨ। ਉਦਾਹਰਨ ਵਜੋਂ ਖਮਾਚ ਰਾਗ ਵਿਚ ਸਿਰਫ ਨਿਖਾਧ ਕੋਮਲ ਲਗਦੀ ਹੈ। ਮਗਰ ਇਸ ਠਾਠ ਦੇ ਹੋਰ ਰਾਗਾਂ ਵਿਚ ਵੀ ਨਿਖਾਧ ਕੋਮਲ ਹੈ। ਇਸ ਤਰ੍ਹਾਂ ਜਿਨ੍ਹਾਂ ਜਿਨ੍ਹਾਂ ਰਾਗਾਂ ਵਿਚ ਸਿਰਫ ਨਿਖਾਧ ਕੋਮਲ ਹੈ ਉਹ ਖਮਾਚ ਠਾਠ ਵਿਚ ਆਉਣਗੇ। ਐਸੇ ਰਾਗਾਂ ਦੇ ਸਮੂਹ ਦਾ ਨਾਮ ਹੀ ਖਮਾਚ ਠਾਠ ਅਥਵਾ ਮੇਲ ਹੈ। ਐਸੇ ਹੀ ਬਾਕੀ ਠਾਠਾਂ ਬਾਬਤ ਜਾਣ ਲੈਣਾ।

ਪਿਛੇ ਦਸਿਆ ਗਿਆ ਹੈ ਕਿ ਠਾਠ ਦਾ ਸੰਪੂਰਨ ਹੋਣਾ ਜ਼ਰੂਰੀ ਹੈ। ਇਹ ਇਸ ਵਾਸਤੇ ਹੈ ਕਿ ਕਿਸੇ ਇਕ ਠਾਠ ਵਿਚ ਕਈ ਰਾਗ ਸੰਪੂਰਨ ਯਾ ਸਤਾਂਸੁਰਾਂ ਦੇ ਹੁੰਦੇ ਹਨ। ਵੈਸੇ ਇਹ ਗਲ ਖੁਲ੍ਹੀ ਹੈ ਕਿ ਉਸੇ ਠਾਠ ਵਿਚ ਕੁਝ ਰਾਗ ਪੰਜ ਸੁਰ ਦੇ ਅਥਵਾ ਛੇ ਸੁਰ ਦੇ ਵੀ ਹੋਣਗੇ। ਮਗਰ ਸੱਤ ਸੁਰ ਦਾ ਰਾਗ ਹੀ ਠਾਠ ਨੂੰ ਸੰਪੂਰਨ ਬਨਾਉਂਦਾ ਹੈ।

ਕਿਸੇ ਰਾਗ ਦਾ ਠਾਠ ਦਸਣ ਨਾਲ ਹੀ ਉਸ ਦੇ ਸੁਧ ਅਤੇ ਵਿਕ੍ਰਿਤ ਸੁਰਾਂ ਦੇ ਨਾਮ ਦਾ ਪਤਾ ਲਗ ਜਾਂਦਾ ਹੈ। ਜਿਸ ਤਰ੍ਹਾਂ ਕਿ ਰਾਗ ਰਾਮਕਲੀ ਅਤੇ ਕਾਲੰਗੜਾ ਭੈਰੋਂ ਠਾਠ ਤੋਂ ਉਤਪੰਨ ਹੁੰਦੇ ਹਨ। ਭੈਰੋਂ ਠਾਠ ਦਾ ਨਾਮ ਆਉਣ ਪਰ ਹੀ ਪਤਾ ਲਗ ਜਾਂਦਾ ਹੈ ਕਿ ਇਹਨਾਂ ਦੋਹਾਂ ਰਾਗਾਂ ਵਿਚ ਰਿਖਬ ਅਤੇ ਧੈਵਤ ਕੋਮਲ ਹਨ।

# ਰਾਗ

ਰਾਗ ਠਾਠ ਤੋਂ ਉਤਪੰਨ ਹੁੰਦਾ ਹੈ। ਇਸ ਵਾਸਤੇ ਰਾਗ ਨੂੰ ਜਨਯ ਅਤੇ ਠਾਠ ਨੂੰ ਜਨਕ ਆਖਦੇ ਹਨ। ਕਿਸੇ ਇਕ ਠਾਠ ਤੋਂ ਕਈ ਇਕ ਰਾਗ ਉਤਪੰਨ ਹੋ ਸਕਦੇ ਹਨ।

ਰਾਗ ਉਚੀਆਂ ਨੀਵੀਆਂ ਆਵਾਜ਼ਾਂ ਦਾ ਇਕ ਐਸਾ ਇਕੱਠ ਹੈ ਜਿਸਦੇ ਸੁਣਨ ਕਰਕੇ ਮਨ ਵਿਚ ਇਕ ਅਨੰਦ ਦੀ ਲਹਿਰ ਚਲਦੀ ਹੈ ਅਤੇ ਉਸਦੇ ਮੁੜ ਮੁੜ ਸੁਣਨ ਦੀ ਇਛਿਆ ਪੈਦਾ ਹੁੰਦੀ ਹੈ।

ਰਾਗ ਵਿਚ ਜ਼ਰੂਰੀ ਚੀਜ਼ਾਂ ਸੁਰ ਅਤੇ ਬਰਨ ਹਨ। ਸੁਰ ਦਾ ਵਰਨਣ ਪਿਛੇ ਕੀਤਾ ਗਿਆ ਹੈ। ਬਰਨ ਦਾ ਹੇਠ ਲਿਖਿਆ ਜਾਂਦਾ ਹੈ।

**ਬਰਨ**—ਗਾਣੇ ਦੀ ਖਾਸ ਕ੍ਰਿਆ, ਜਿਸਨੂੰ ਤਾਨ ਕਿਹਾ ਜਾਂਦਾ ਹੈ, ਨੂੰ ਗ੍ਰੰਥਕਾਰਾਂ ਨੇ ਬਰਨ ਦਾ ਨਾਮ ਦਿਤਾ ਹੈ। ਇਹ ਚਾਰ ਕਿਸਮ ਦਾ ਹੁੰਦਾ ਹੈ। ਯਥਾ—

(੧) ਅਸਥਾਈ ਬਰਨ, (੨) ਆਰੋਹੀ ਬਰਨ, (੩) ਅਵਰੋਹੀ ਬਰਨ, (੪) ਸੰਚਾਰੀ ਬਰਨ।

**੧. ਅਸਥਾਈ ਬਰਨ**—ਇਕੋ ਹੀ ਸੁਰ ਨੂੰ ਬਾਰ ਬਾਰ ਠਹਿਰ ਠਹਿਰ ਕੇ ਲਗਾਨਾ ਯਾ ਕਹਿਣਾ, ਯਾਂ ਕੁਝ ਸੁਰਾਂ ਨੂੰ ਇਸ ਤਰ੍ਹਾਂ ਕਹਿਣਾ ਕਿ ਹਰ ਇਕ ਸੁਰ ਤੇ ਥੋੜਾ ਥੋੜਾ ਚਿਰ ਠਹਿਰ ਠਹਿਰ ਕੇ ਚਲੇ ਜੈਸੇ ਸ.....ਰ......ਇਸ ਨੂੰ ਅਸਥਾਈ ਬਰਨ ਕਿਹਾ ਜਾਵੇਗਾ। ਇਸ ਤਰ੍ਹਾਂ ਨਾਲ ਤਾਨ ਦੀ ਸ਼ਕਲ ਠੀਕ ਪੈਦਾ ਨਹੀਂ ਹੋ ਸਕੇਗੀ।

**੨. ਆਰੋਹੀ ਬਰਨ**—ਨੀਵੀਂ ਸੁਰ ਤੋਂ ਉਚੀ ਸੁਰ ਯਾਨੀ ਖਰਜ ਤੋਂ ਨਿਖਾਦ ਤਕ ਵਧਣੇ ਨੂੰ ਆਰੋਹੀ ਵਰਨ ਕਿਹਾ ਜਾਂਦਾ ਹੈ।

**੩. ਅਵਰੋਹੀ ਬਰਨ**—ਉਚੇ ਸੁਰ ਯਾਨੀ ਤਾਰ ਦੀ ਖਰਜ ਤੋਂ ਨੀਚੇ ਮਧ ਅਸਥਾਨ ਦੀ ਖਰਜ ਤਕ ਆਣ ਦੀ ਕਿਰਿਆ ਨੂੰ ਅਵਰੋਹੀ ਬਰਨ ਕਹਿੰਦੇ ਹਨ।

**੪. ਸੰਚਾਰੀ ਬਰਨ**—ਆਰੋਹੀ ਅਵਰੋਹੀ ਦੋਨਾਂ ਬਰਨਾਂ ਦੇ ਮੇਲ ਤੋਂ ਸੰਚਾਰੀ ਬਰਨ ਪੈਦਾ ਹੋਵੇਗਾ।

ਏਥੇ ਇਹ ਗੱਲ ਦਸਣੀ ਜ਼ਰੂਰੀ ਹੈ ਕਿ ਤਾਨ ਕੀ ਆਰੋਹੀ ਅਵਰੋਹੀ ਦਾ ਰਾਗ ਦੀ ਆਰੋਹੀ ਅਵਰੋਹੀ ਨਾਲ ਕੋਈ ਤਅੱਲਕ ਨਹੀਂ ਹੈ ਅਤੇ ਇਹ ਅਸਥਾਈ ਅਤੇ ਸੰਚਾਰੀ ਵੀ ਉਹ ਨਹੀਂ ਜੋ ਕਿ ਧਰੁਪਦ ਆਦਿਕ ਦੇ ਗਾਣੇ ਵਿਚ ਹੁੰਦੀਆਂ ਹਨ। ਦੂਸਰੀ ਗੱਲ ਇਹ ਹੈ ਕਿ ਵਰਨ ਦਾ ਤਅੱਲਕ ਠਾਠ ਨਾਲ ਬਿਲਕੁਲ ਨਹੀਂ ਹੈ।

**ਰਾਗਾਂ ਦੇ ਤਿੰਨ ਭੇਦ**—ਰਾਗਾਂ ਵਿਚ ਉਨ੍ਹਾਂ ਦੀਆਂ ਸੁਰਾਂ ਦੀ ਗਿਣਤੀ ਦੇ ਲਿਹਾਜ ਨਾਲ ਤਿੰਨ ਕਿਸਮਾਂ ਅਥਵਾ ਜਾਤਾਂ ਹੁੰਦੀਆਂ ਹਨ:—

(੧) ਉਡਵ, (੨) ਖਾਡਵ, (੩) ਸੰਪੂਰਨ।

**ਉਡਵ ਰਾਗ**—ਜਿਸ ਰਾਗ ਵਿਚ ਸਿਰਫ ਪੰਜ ਸੁਰਾਂ ਹੋਣ, ਉਸਨੂੰ ਉਡਵ ਰਾਗ ਕਹਿੰਦੇ ਹਨ। ਯਥਾ—ਮਾਲਕੌਸ, ਹਿੰਡੋਲ।

**ਖਾਡਵ ਰਾਗ**--ਜਿਸ ਰਾਗ ਵਿਚ ਛੇ ਸੁਰਾਂ ਲਗਣ ਉਸ ਨੂੰ ਖਾਡਵ ਰਾਗ ਕਿਹਾ ਜਾਂਦਾ ਹੈ। ਯਥਾ—ਗੂਜਰੀ, ਮਾਰਵਾ।

**ਸੰਪੂਰਨ ਰਾਗ**—ਜਿਸ ਰਾਗ ਵਿਚ ਪੂਰੀਆਂ ਸੱਤੇ ਸੁਰਾਂ ਲਗਣ, ਉਸ ਨੂੰ ਸੰਪੂਰਨ ਰਾਗ ਕਿਹਾ ਜਾਂਦਾ ਹੈ। ਯਥਾ—ਭੈਰਉ, ਭੈਰਵੀ।

ਇਸ ਸੰਬੰਧ ਵਿਚ ਦੋ ਗੱਲਾਂ ਯਾਦ ਰੱਖਣੀਆਂ ਜ਼ਰੂਰੀ ਹਨ:—

(੧) ਖਰਜ ਸੁਰ ਕਿਸੇ ਰਾਗ ਵਿਚ ਵਰਜਿਤ ਨਹੀਂ ਹੋਵੇਗੀ।
(੨) ਪੰਜ ਤੋਂ ਘਟ ਸੁਰ ਦਾ ਰਾਗ ਨਹੀਂ ਹੁੰਦਾ।
ਇਹ ਦੋ ਗੱਲਾਂ ਜ਼ਰੂਰੀ ਯਾਦ ਰਖਣ ਵਾਲੀਆਂ ਹਨ।

ਉਪਰ ਰਾਗ ਦੀਆਂ ਤਿੰਨ ਜਾਤੀਆਂ ਦਸੀਆਂ ਗਈਆਂ ਹਨ। ਇਹਨਾਂ ਤਿੰਨਾਂ ਦੇ ਆਪਸ ਵਿਚ ਮੇਲ ਨਾਲ ੯ ਕਿਸਮਾਂ ਜਾਂ ਮਿਸ੍ਰਿਤ ਜਾਤੀਆਂ ਪੈਦਾ ਹੋ ਸਕਦੀਆਂ ਹਨ। ਇਹਨਾਂ ਵਿਚ ਆਰੋਹੀ ਅਵਰੋਹੀ ਦਾ ਵੀ ਫਰਕ ਹੋਵੇਗਾ।

| | | | | |
|---|---|---|---|---|
| ੧. ਸੰਪੂਰਨ—ਸੰਪੂਰਨ | ਜਿਸਦੇ ਆਰੋਹੀ ਵਿਚ | ੭ ਸੁਰ | ਅਵਰੋਹੀ ਵਿਚ | ੭ ਸੁਰ ਹੋਣ |
| ੨. ਸੰਪੂਰਨ—ਖਾਡਵ | ,, | ੭ | ,, | ੬ |
| ੩. ਸੰਪੂਰਨ—ਉਡਵ | ,, | ੭ | ,, | ੫ |
| ੪. ਖਾਡਵ—ਸੰਪੂਰਨ | ,, | ੬ | ,, | ੭ |
| ੫. ਖਾਡਵ—ਖਾਡਵ | ,, | ੬ | ,, | ੬ |
| ੬. ਖਾਡਵ—ਉਡਵ | ,, | ੬ | ,, | ੫ |
| ੭. ਉਡਵ—ਸੰਪੂਰਨ | ,, | ੫ | ,, | ੭ |
| ੮. ਉਡਵ—ਖਾਡਵ | ,, | ੫ | ,, | ੬ |
| ੯. ਉਡਵ—ਉਡਵ | ,, | ੫ | ,, | ੫ |

ਇਸ ਤੋਂ ਅਗੇ ਰਾਗਾਂ ਦੀ ਗਿਣਤੀ ਦਾ ਪ੍ਰਕਾਰ ਦਸਿਆ ਜਾਂਦਾ ਹੈ।

ਕੁਲ ੭੨ ਜਨਕ ਠਾਠ ਗ੍ਰੰਥਾਂ ਵਿਚ ਲਿਖੇ ਹਨ। ਏਥੇ ਸਿਰਫ ਇਕ ਸੁਧ ਯਾ ਬਿਲਾਵਲ ਠਾਠ ਲਿਆ ਜਾਵੇਗਾ ਅਤੇ ਮਾਲੂਮ ਕੀਤਾ ਜਾਵੇਗਾ ਕਿ ਇਸ ਇਕ ਠਾਠ ਵਿਚੋਂ ਕਿਤਨੇ ਰਾਗ ਬਣਨੇ ਮੁਮਕਿਨ ਹਨ।

੧. **ਸੰਪੂਰਨ**—ਸੰਪੂਰਨ ਆਰੋਹੀ, ਸੰਪੂਰਨ ਅਵਰੋਹੀ—ਇਸ ਕਿਸਮ ਵਿਚੋਂ ਸਿਰਫ ਇਕੋ ਹੀ ਰਾਗ ਬਣ ਸਕਦਾ ਹੈ। ਕਿਉਂਕਿ ਸਤੇ ਸੁਰਾਂ ਸਾਰੀਆਂ ਹੀ ਆਰੋਹੀ ਅਵਰੋਹੀ ਵਿਚ ਲਗਦੀਆਂ ਹਨ ।

੨. **ਸੰਪੂਰਨ ਖਾੜਵ**—ਇਸ ਵਿਚੋਂ ਛੇ ਰਾਗ ਬਣ ਸਕਦੇ ਹਨ ਕਿਉਂਕਿ ਖਰਜ ਸੁਰ ਰਾਗ ਵਿਚ ਜ਼ਰੂਰੀ ਹੈ ਇਹ ਕਿਸੇ ਹਾਲਤ ਵਿਚ ਨਹੀਂ ਛਡੀ ਜਾ ਸਕਦੀ, ਹਰ ਵਾਰੀ ਇਕ ਸੁਰ ਅਵਰੋਹੀ ਵਿਚ ਘਟ ਲਗੇਗੀ ਅਤੇ ਖਰਜ ਤੋਂ ਬਿਨਾਂ ਛੇ ਸੁਰਾਂ ਬਾਕੀ ਹਨ। ਸੋ ਇਸ ਕਿਸਮ ਵਿਚੋਂ ਛੇ ਰਾਗ ਮੁਮਕਿਨ ਹਨ ।

੩. **ਸੰਪੂਰਨ ਉੜਵ**--ਇਸ ਜਾਤ ਵਿਚੋਂ ੧੫ ਰਾਗ ਨਿਕਲ ਸਕਦੇ ਹਨ, ਕਿਉਂਕਿ ਹਰ ਵਾਰ ਅਵਰੋਹੀ ਵਿਚ ਪੰਜ ਸੁਰਾਂ ਲਗਦੀਆਂ ਹਨ ਤੇ ਦੋ ਜੋ ਵਧਣਗੀਆਂ ਉਨ੍ਹਾਂ ਦੇ ੧੫ ਜੋੜੇ ਹੋ ਸਕਦੇ ਹਨ। ਯਥਾ—ਨ ਧ, ਨ ਪ, ਨ ਮ, ਨ ਗ, ਨ ਰ, ਧ ਪ, ਧ ਮ, ਧ ਗ, ਧ ਰ, ਪ ਮ; ਪ ਗ, ਪ ਰ, ਮ ਗ; ਮ ਰ, ਗ ਰ ।

੪. **ਖਾੜਵ ਸੰਪੂਰਨ**—ਇਸ ਜਾਤ ਦੇ ਛੇ ਰਾਗ ਹੋਣਗੇ, ਕਿਉਂਕਿ ਖਰਜ ਤੋਂ ਬਿਨਾਂ ਵਾਰੀ ਵਾਰੀ ਇਕ ਸੁਰ ਘਟ ਹੋਵੇਗੀ।

੫. **ਖਾੜਵ-ਖਾੜਵ**—ਇਸ ਜਾਤ ਵਿਚੋਂ ੩੬ ਰਾਗ ਮੁਮਕਿਨ ਹਨ, ੬×੬=੩੬।

੬. **ਖਾੜਵ-ਉੜਵ**--ਇਸ ਕਿਸਮ ਵਿਚੋਂ ੯੦ ਰਾਗ ਮੁਮਕਿਨ ਹਨ, ਕਿਉਂਕਿ ਹਰ ਇਕ ਖਾੜਵ ਆਰੋਹੀ ਜੋ ਕਿ ੬ ਤਰ੍ਹਾਂ ਦੀ ਹੈ ਨਾਲ ੧੫ ਤਰ੍ਹਾਂ ਦੀ ਅਵਰੋਹੀ ਦਾ ਮੇਲ ਹੋਵੇਗਾ ਯਾਨੀ ੬×੧੫=੯੦।

੭. **ਔੜਵ ਸੰਪੂਰਨ**--ਇਹ ੧੫ ਤਰ੍ਹਾਂ ਮੁਮਕਿਨ ਹੈ ੧੫×੧=੧੫।

੮. **ਉੜਵ-ਖਾੜਵ**—ਇਹ ੯੦ ਤਰ੍ਹਾਂ ਮੁਮਕਿਨ ਹੈ—੧੫×੬=੯੦।

੯. **ਉੜਵ-ਉੜਵ**—ਇਹ ੨੨੫ ਤਰ੍ਹਾਂ ਮੁਮਕਿਨ ਹੈ—੧੫×੧੫=੨੨੫।

ਇਸ ਤਰ੍ਹਾਂ ਸਿਰਫ ਇਕ ਬਿਲਾਵਲ ਠਾਠ ਤੋਂ ਹੀ ਆਰੋਹੀ-ਅਵਰੋਹੀ ਦੇ ਤਿੰਨ ਪ੍ਰਕਾਰ ਹੋਣ ਕਰਕੇ ੪੮੪ ਰਾਗ ਇਸ ਤਰ੍ਹਾਂ ਬਣ ਸਕਦੇ ਹਨ।

| | | |
|---|---|---|
| ੧. ਸੰਪੂਰਨ—ਸੰਪੂਰਨ:—ਰਾਗ.......... | | ੧ |
| ੨. ਸੰਪੂਰਨ—ਖਾੜਵ | ,, | ੬ |
| ੩. ਸੰਪੂਰਨ—ਉੜਵ | ,, | ੧੫ |
| ੪. ਖਾੜਵ—ਸੰਪੂਰਨ | ,, | ੬ |
| ੫. ਖਾੜਵ—ਖਾੜਵ | ,, | ੩੬ |
| ੬. ਖਾੜਵ—ਉੜਵ | ,, | ੯੦ |

੭. ਉਡਵ–ਸੰਪੂਰਨ ,, ੧੫
੮. ਉਡਵ–ਖਾਡਵ ,, ੯੦
੯. ਉਡਵ–ਉਡਵ ,, ੨੨੫

ਜੋੜ=੪੮੪

ਇਸ ਤਰ੍ਹਾਂ ਸਿਰਫ ਇਕ ਠਾਠ ਤੋਂ ਹਿਸਾਬ ਨਾਲ ੪੮੪ ਰਾਗ ਉਤਪੰਨ ਹੋ ਸਕਦੇ ਹਨ ਤਾਂ ੭੨ ਠਾਠਾਂ ਤੋਂ ਫਿਰ ੪੮੪×੭੨=੩੪੮੪੮ ਰਾਗ ਉਤਪੰਨ ਹੋਣਗੇ। ਔਰ ਇਹ ਇਤਨੇ ਰਾਗ ਸਿਰਫ ਬਾਰਾਂ ਸੁਰਾਂ ਤੋਂ ਨਿਕਲਦੇ ਹਨ ਤੇ ਜੇ ੨੨ ਸੁਰਤੀਆਂ ਨੂੰ ਵੀ ਵਰਤਿਆ ਜਾਵੇ ਤਾਂ ਗਿਣਤੀ ਬਹੁਤ ਜ਼ਿਆਦਾ ਹੋ ਜਾਵੇਗੀ। ਇਸ ਤੋਂ ਬਿਨਾਂ ਵਾਦੀ ਸੁਰ ਬਦਲਣ ਦੇ ਤਰੀਕੇ ਨਾਲ ਵੀ ਭਿੰਨ ਭਿੰਨ ਕਿਸਮ ਦੇ ਰਾਗ ਬਣ ਸਕਦੇ ਹਨ। ਮਗਰ ਇਤਨੇ ਜ਼ਿਆਦਾ ਰਾਗਾਂ ਦਾ ਰਵਾਜ ਵਿਚ ਆਉਣਾ ਮੁਸ਼ਕਲ ਹੈ। ਇਸ ਸਮੇਂ ੨੦੦ ਦੇ ਕਰੀਬ ਰਾਗ ਪ੍ਰਚਲਤ ਹਨ ਅਤੇ ਕੋਈ ਰਾਗੀ ਯਾ ਗਵੱਈਆ ਇਹ ਸਾਰੇ ਰਾਗ ਨਹੀਂ ਗਾ ਸਕਦਾ। ਸੋ ਇਤਨੇ ਹੀ ਬਹੁਤ ਹਨ।

## ਪੂਰਬ ਰਾਗ ਅਤੇ ਉਤਰ ਰਾਗ

ਗ੍ਰੰਥਕਾਰਾਂ ਨੇ ਇਕ ਸਪਤਕ ਨੂੰ ਦੋ ਹਿਸਿਆਂ ਵਿਚ ਵੰਡਿਆ ਹੈ। ੧. ਪੂਰਬਾ-ਰਧ, ੨. ਉਤਰਾਰਧ। ਇਹਨਾਂ ਦਾ ਨਾਮ ਪੂਰਬ ਅੰਗ ਤੇ ਉਤਰ ਅੰਗ ਵੀ ਕਿਹਾ ਜਾਂਦਾ ਹੈ। ਸ ਰ ਗ ਮ ਨੂੰ ਪੂਰਬ ਅੰਗ ਅਤੇ ਪ ਧ ਨ ਸ ਨੂੰ ਉਤਰ ਅੰਗ ਕਿਹਾ ਜਾਂਦਾ ਹੈ। ੧੨ ਵਜੇ ਦੁਪੈਹਰ ਤੋਂ ਲੈ ਕੇ ੧੨ ਵਜੇ ਰਾਤ ਤੱਕ ਜੋ ਰਾਗ ਗਾਏ ਜਾਂਦੇ ਹਨ ਉਨ੍ਹਾਂ ਨੂੰ ਪੂਰਬ ਅੰਗ ਦੇ ਰਾਗ ਕਿਹਾ ਜਾਂਦਾ ਹੈ। ਇਸੇ ਤਰ੍ਹਾਂ ਰਾਤ ਦੇ ੧੨ ਵਜੇ ਤੋਂ ਦੁਪੈਹਰ ਦੇ ੧੨ ਵਜੇ ਤਕ ਦੇ ਸਮੇਂ ਵਿਚ ਗਾਏ ਜਾਣ ਵਾਲੇ ਰਾਗ ਉਤਰ ਅੰਗ ਦੇ ਰਾਗ ਮੰਨੇ ਜਾਣਗੇ। ਪੂਰਬ ਅੰਗ ਦੇ ਰਾਗਾਂ ਵਿਚ ਵਾਦੀ ਸੁਰ ਹਮੇਸ਼ਾਂ ਸਪਤਕ ਦੇ ਪੂਰਬਾਰਧ ਯਾਨੀ 'ਸ ਰ ਗ ਮ' ਵਿਚੋਂ ਕੋਈ ਹੋਵੇਗਾ। ਇਸੇ ਤਰ੍ਹਾਂ ਉਤਰ ਅੰਗ ਦੇ ਰਾਗ ਦਾ ਵਾਦੀ ਸੁਰ ਹਮੇਸ਼ਾਂ ਸਪਤਕ ਦੇ ਉਤਰ ਅੰਗ ਯਾਨੀ 'ਪ ਧ ਨ ਸ' ਵਿਚੋਂ ਕੋਈ ਇਕ ਹੋਵੇਗਾ। ਇਸੇ ਕਰ ਕੇ ਇਹਨਾਂ ਦੋਹਾਂ ਅੰਗਾਂ ਦੇ ਰਾਗਾਂ ਨੂੰ ਪੂਰਬ ਅੰਗਵਾਦੀ ਅਤੇ ਉਤਰ ਅੰਗ ਵਾਦੀ ਨਾਮ ਵੀ ਦਿਤਾ ਜਾਂਦਾ ਹੈ। ਪੂਰਬ ਅੰਗ ਨੂੰ ਸ ਤੋਂ ਪ ਤਕ ਅਤੇ ਉਤਰ ਅੰਗ ਨੂੰ ਮ ਤੋਂ ਤਾਰ ਅਸਥਾਨ ਦੀ ਸ ਤਕ ਵੀ ਮੰਨਣੇ ਦਾ ਰਵਾਜ ਹੈ। ਇਸੇ ਕਰਕੇ ਕੁਝ ਪੂਰਬ ਅੰਗ ਦੇ ਰਾਗਾਂ ਵਿਚ ਪੰਚਮ ਸੁਰ ਵਾਦੀ ਹੈ ਅਤੇ ਉਤਰ ਅੰਗ ਦੇ ਰਾਗਾਂ ਵਿਚ ਮਧਮ ਵਾਦੀ ਦਿਖਾਈ ਦਿੰਦਾ ਹੈ।

ਪੂਰਬ ਅੰਗ ਦੇ ਰਾਗਾਂ ਦਾ ਸਰੂਪ ਪੂਰਵ ਅੰਗ ਵਿਚ ਜ਼ਾਹਰ ਹੁੰਦਾ ਹੈ, ਜਿਸ ਤਰ੍ਹਾਂ ਪੂਰੀਆ ਰਾਗ ਹੈ। ਉਤਰ ਅੰਗ ਦੇ ਰਾਗਾਂ ਦਾ ਸਰੂਪ ਉਤਰ ਅੰਗ ਯਾਨੀ ਪੰਚਮ ਤੋਂ ਤਾਰ ਅਸਥਾਨ ਦੀ ਖਰਜ ਦੇ ਸੁਰਾਂ ਵਿਚ ਜ਼ਾਹਰ ਹੁੰਦਾ ਹੈ ਅਤੇ ਇਸੇ ਹਿਸੇ ਤੇ ਜ਼ੋਰ ਰਹਿੰਦਾ ਹੈ। ਬਸੰਤ ਇਸ ਕਿਸਮ ਦਾ ਰਾਗ ਹੈ।

### ਸੁਧ ਅਤੇ ਵਿਕਰ ਆਰੋਹੀ ਅਤੇ ਅਵਰੋਹੀ

ਸੁਧ ਅਤੇ ਵਿਕਰ ਆਰੋਹੀ ਅਤੇ ਅਵਰੋਹੀ ਦੇ ਲਿਹਾਜ਼ ਨਾਲ ਰਾਗ ਦੀਆਂ ਦੋ ਕਿਸਮਾਂ ਹਨ। (੧) ਸੁਧ ਰੂਪ ਦੇ ਰਾਗ ਅਤੇ (੨) ਵਿਕਰ ਰੂਪ ਦੇ ਰਾਗ।

(੧) ਸੁਧ ਰੂਪ ਦੇ ਰਾਗਾਂ ਵਿਚ ਆਰੋਹੀ ਅਤੇ ਅਵਰੋਹੀ ਦੇ ਸਭ ਸੁਰ ਕੁਦਰਤੀ ਸਿਲਸਿਲੇਵਾਰ ਲਗਦੇ ਹਨ। ਟੋਡੀ, ਬਿਲਾਵਲ ਸੁਧ ਰੂਪ ਦੇ ਰਾਗ ਹਨ।

(੨) ਵਿਕਰ ਰੂਪ ਦੇ ਰਾਗਾਂ ਵਿਚ ਆਰੋਹੀ ਅਤੇ ਅਵਰੋਹੀ ਦੇ ਸੁਰ ਸਿਲ-ਸਿਲੇਵਾਰ ਨਹੀਂ ਲਗਦੇ। ਗੌਂਡ ਸਾਰੰਗ ਵਿਕਰ ਰੂਪ ਦਾ ਰਾਗ ਹੈ ਇਸ ਦੀ ਆਰੋਹੀ-ਅਵਰੋਹੀ ਇਸ ਪ੍ਰਕਾਰ ਹੈ:—

ਆਰੋਹੀ—ਸ ਰ ਸ ਗ ਰ ਮ ਗ ਪ ਮ ਧ ਪ ਨ ਧ ਸ

ਅਵਰੋਹੀ—ਸ ਧ ਨ ਪ ਧ ਮ ਪ ਗ ਮ ਰ ਪ ਰ ਸ

ਕੁਝ ਰਾਗ ਖਾਲਸ ਹੁੰਦੇ ਹਨ ਕੁਝ ਮਿਸਰਤ—ਐਸੇ ਰਾਗ ਤਿੰਨ ਤਰ੍ਹਾਂ ਦੇ ਮੰਨੇ ਗਏ ਹਨ:—(੧) ਸੁਧ, (੨) ਛਾਇਆਲਗ, (੩) ਸੰਕੀਰਨ।

(੧) ਸੁਧ ਰਾਗ ਉਹ ਹਨ ਜੋ ਖਾਲਸ ਹਨ ਦੂਸਰੇ ਰਾਗ ਦੀ ਛਾਇਆ ਉਹਨਾਂ ਉਤੇ ਨਹੀਂ ਹੈ।

(੨) ਛਾਇਆ ਲਗ ਜੋ ਦੋ ਰਾਗ ਮਿਲ ਕੇ ਨਵਾਂ ਰਾਗ ਬਣੇ।

(੩) ਸੰਕੀਰਨ ਰਾਗ ਉਹ ਹਨ ਜੋ ਕਿ ਦੋ ਰਾਗਾਂ ਤੋਂ ਜ਼ਿਆਦਾ ਰਾਗਾਂ ਦੇ ਮੇਲ ਨਾਲ ਬਣਦੇ ਹਨ।

## ਸੰਧੀ ਪ੍ਰਕਾਸ਼ ਰਾਗ

ਸੰਧੀ ਨਾਮ ਹੈ ਮੇਲ ਦਾ ਯਾਨੀ ਦਿਨ ਰਾਤ ਦੇ ਮੇਲ ਦਾ ਜੋ ਕਿ ਦੋ ਵਕਤ ਹੁੰਦਾ ਹੈ, ਸਵੇਰ ਅਤੇ ਸ਼ਾਮ ਜਦ ਕਿ ਦਿਨ ਰਾਤ ਦਾ ਸੰਬੰਧ ਹੁੰਦਾ ਹੈ। ਸੰਧੀ ਪ੍ਰਕਾਸ਼ ਰਾਗਾਂ ਦੀ ਪਹਿਚਾਨ ਇਹ ਹੈ ਕਿ ਐਸੇ ਰਾਗਾਂ ਵਿਚ ਕੋਮਲ ਰਿਖਬ, ਕੋਮਲ ਧੈਵਤ ਅਤੇ ਸੁਧ ਗੰਧਾਰ ਅਤੇ ਸੁਧ ਨਿਖਾਦ ਜ਼ਰੂਰ ਹੋਣਗੀਆਂ।

ਹਿੰਦੁਸਤਾਨੀ ਸੰਗੀਤ ਵਿਚ ਰਾਗ ਦੀ ਪਹਿਚਾਣ ਦੇ ਛੇ ਭੇਦ ਗ੍ਰੰਥਕਾਰਾਂ ਨੇ ਲਿਖੇ ਹਨ : ਯਥਾ:—

੧. ਕੁਝ ਰਾਗ ਐਸੇ ਹਨ ਜਿਨ੍ਹਾਂ ਵਿਚ ਸੁਧ ਰਿਖਬ ਅਤੇ ਸੁਧ ਧੈਵਤ ਜ਼ਿਆਦਾ ਕਰਕੇ ਵਰਤੀ ਜਾਏਗੀ।

੨. ਕੁਝ ਰਾਗ ਐਸੇ ਹੋਣਗੇ ਜਿਨ੍ਹਾਂ ਵਿਚ ਰਿਖਬ ਅਤੇ ਧੈਵਤ ਕੋਮਲ ਹੋ ਜਾਣਗੀਆਂ।

੩. ਕੁਝ ਐਸੇ ਰਾਗ ਹਨ ਜਿਨ੍ਹਾਂ ਵਿਚ ਗੰਧਾਰ ਅਤੇ ਨਖਾਦ ਕੋਮਲ ਹਨ, ਇਹਨਾਂ ਸੁਰਾਂ ਕਰਕੇ ਬਾਕੀ ਰਾਗਾਂ ਤੋਂ ਵੱਖ ਹੋ ਜਾਣਗੇ।

੪. ਕੁਝ ਐਸੇ ਰਾਗ ਜਿਨ੍ਹਾਂ ਵਿਚ ਮਧਮ ਤੀਵਰ ਲਗੇਗੀ।

੫. ਕੁਝ ਐਸੇ ਰਾਗ ਜਿਨ੍ਹਾਂ ਵਿਚ ਮਧਮ ਸੁਧ ਲਗੇਗੀ।

੬. ਐਸੇ ਰਾਗ ਜਿਨ੍ਹਾਂ ਵਿਚ ਸੁਧ ਅਤੇ ਤੀਵਰ ਮਧਮ ਦੋਨੋਂ ਲਗਣਗੀਆਂ।

ਹੁਣ ਕੁਝ ਐਸੀਆਂ ਗੱਲਾਂ ਲਿਖੀਆਂ ਜਾਂਦੀਆਂ ਹਨ, ਜਿਨ੍ਹਾਂ ਦਾ ਜਾਣਨਾ ਇਕ ਸੰਗੀਤਕਾਰ ਵਾਸਤੇ ਜ਼ਰੂਰੀ ਹੈ।

(੧) ਮਧਮ ਅਤੇ ਪੰਚਮ ਦੇ ਦੋਨੋਂ ਸੁਰ ਇਕੱਠੇ ਕਿਸੇ ਰਾਗ ਵਿਚ ਵਰਜਿਤ ਨਹੀਂ ਹੋਣਗੇ। ਯਾਨੀ ਐਸਾ ਰਾਗ ਮੁਮਕਿਨ ਨਹੀਂ ਹੈ।

(੨) ਜਿਨ੍ਹਾਂ ਰਾਗਾਂ ਵਿਚ ਕੋਮਲ ਗੰਧਾਰ ਅਤੇ ਤੀਵਰ ਮਧਮ ਲਗਦੀ ਹੋਵੇ, ਉਹਨਾਂ ਵਿਚ ਕੋਮਲ ਨਿਖਾਦ ਨਹੀਂ ਲਗਾਈ ਜਾਂਦੀ। ਜੇ ਲਗਾਈ ਜਾਵੇ ਤਾਂ ਕੰਨਾਂ ਨੂੰ ਬੁਰੀ ਮਾਲੂੰਮ ਹੋਵੇਗੀ। ਰਵਾਜ ਵਿਚ ਕੁਝ ਟੋਡੀ ਦੀਆਂ ਐਸੀਆਂ ਕਿਸਮਾਂ ਹਨ ਜਿਨ੍ਹਾਂ ਵਿਚ ਕੋਮਲ ਨਿਖਾਧ ਲਗਾਈ ਜਾਂਦੀ ਹੈ। ਪ੍ਰੰਤੂ ਐਸੀ ਹਾਲਤ ਵਿਚ ਹਮੇਸ਼ਾਂ ਸੁਧ ਮਧਮ ਭੀ ਨਾਲ ਸ਼ਾਮਲ ਕਰ ਦਿਤੀ ਜਾਂਦੀ ਹੈ। ਯਾਨੀ ਦੋਨੋਂ ਮਧਮਾਂ ਅਤੇ ਦੋਨੋਂ ਨਖਾਦਾਂ ਲਗਾਈਆਂ ਜਾਂਦੀਆਂ ਹਨ।

(੨) ਦੋਨੋਂ ਰਿਖਬਾ ਇਕੱਠੀਆਂ ਅਤੇ ਦੋਨੋਂ ਗੰਧਾਰਾ ਇਕੱਠੀਆਂ ਕਿਸੇ ਰਾਗ ਵਿਚ ਨਹੀਂ ਲਗਾਈਆਂ ਜਾਂਦੀਆਂ। ਇਹ ਤਾਂ ਹੋ ਸਕਦਾ ਹੈ ਕਿ ਇਕ ਰਿਖਬ ਜਾਂ ਗੰਧਾਰ ਆਰੋਹੀ ਵਿਚ ਲਗਾਈ ਜਾਵੇ ਤੇ ਦੂਜੀ ਰਿਖਬ ਜਾਂ ਗੰਧਾਰ ਅਵਰੋਹੀ ਵਿਚ। ਇਹ ਗੱਲ ਦੋਨੋਂ ਧੈਵਤਾਂ ਅਤੇ ਨਿਖਾਦਾਂ ਵਾਸਤੇ ਵੀ ਠੀਕ ਹੈ। ਸਿਰਫ ਇਕ ਰਾਗ ਮੀਆਂ ਕੀ ਮਲਾਰ ਵਿਚ ਦੋਨੋਂ ਨਿਖਾਦਾਂ ਇਕੱਠੀਆਂ ਹਨ, ਜੋ ਕਿ ਸਿਰਫ ਇਕ ਰਵਾਜ ਹੀ ਪੈ ਗਿਆ ਹੈ।

## ਮਾਰਗ ਅਤੇ ਦੇਸੀ ਰਾਗ

(੧) ਮਾਰਗ ਰਾਗ ਉਹ ਹਨ ਜੋ ਕਿ ਦੇਵਤਿਆਂ ਦੇ ਬਣਾਏ ਹੋਏ ਹਨ, ਯਥਾ ਮਾਲਕੌਂਸ, ਹਿੰਡੋਲ। (੨) ਦੇਸੀ ਰਾਗ ਉਹ ਹਨ ਜੋ ਕਿ ਮੁਲਕ ਦੇ ਕਿਸੇ ਖਾਸ ਹਿਸੇ ਵਿਚ ਖਾਸ ਤਰੀਕੇ ਨਾਲ ਗਾਏ ਜਾਂਦੇ ਹਨ, ਯਥਾ ਆਸਾ, ਬਸੰਤ। ਦੇਸੀ ਰਾਗਾਂ ਵਿਚ ਗ੍ਰਾਮ ਸੁਰਤੀ ਦੀ ਲੋੜ ਨਹੀਂ ਹੁੰਦੀ। ਆਮ ਕਰ ਕੇ ਅਜ ਕਲ ਮਾਰਗ ਰਾਗਾਂ ਨੂੰ ਦੇਸੀ ਕਰਕੇ ਗਾਇਆ ਜਾਂਦਾ ਹੈ।

ਮਾਰਗ ਰਾਗਾਂ ਵਿਚ ਹੇਠ ਲਿਖੇ ਦਸ ਲੱਛਣ ਜ਼ਰੂਰੀ ਹੋਣੇ ਚਾਹੀਦੇ ਹਨ:-

| | |
|---|---|
| ੧. ਗ੍ਰਿਹ | ੬. ਅਪੀਨਾਸ |
| ੨. ਅੰਸ਼ | ੭. ਸਨਿਆਸ |
| ੩. ਨਿਆਸ | ੮. ਵੀਨਾਸ |
| ੪. ਤਾਰ | ੯. ਬੁਹਤ੍ਵ |
| ੫. ਮੰਦਰ | ੧੦. ਅਲੱਪਤ੍ਵ |

੧. ਗ੍ਰਿਹ—ਉਸ ਸੁਰ ਦਾ ਨਾਮ ਹੈ ਜਿਸਤੋਂ ਕੋਈ ਰਾਗ ਸ਼ੁਰੂ ਹੋਵੇ।

੨. ਅੰਸ਼-ਉਸ ਸੁਰ ਦਾ ਨਾਮ ਹੈ ਜੋ ਸਭ ਤੋਂ ਜ਼ਿਆਦਾ ਕਿਸੇ ਰਾਗ ਵਿਚ ਵਰਤੀ ਜਾਵੇ।

੩. ਤਾਰ—ਉਸ ਸੁਰ ਦਾ ਨਾਮ ਹੈ ਜਿਥੋਂ ਤਕ ਕਿ ਤਾਰ ਅਸਥਾਨ ਦੀਆਂ ਸੁਰਾਂ ਵਿਚ ਜਾਣਾ ਚਾਹੀਦਾ ਹੈ।

੪. ਮੰਦਰ—ਉਸ ਸੁਰ ਦਾ ਨਾਮ ਹੈ ਜਿਥੋਂ ਤਕ ਕਿ ਮੰਦਰ ਦੀਆਂ ਸੁਰਾਂ ਵਿਚ ਜਾਣਾ ਚਾਹੀਦਾ ਹੈ।

੫. ਨਿਆਸ—ਉਹ ਸੁਰ ਹੈ ਜਿਸਤੇ ਕੋਈ ਰਾਗ ਮੁਕਦਾ ਹੈ।

੬. ਅਪੀਨਾਸ—ਉਸ ਸੁਰ ਦਾ ਨਾਮ ਹੈ ਜਿਸ ਉਪਰ ਰਾਗ ਦਾ ਇਕ ਹਿਸਾ ਖਤਮ ਹੋਵੇ (ਯਾਨੀ ਅਸਥਾਈ ਦੇ ਅਖੀਰ ਸੁਰ ਨੂੰ ਅਪੀਨਾਸ ਕਿਹਾ ਜਾਵੇਗਾ)।

੭. ਸਨਿਆਸ—ਜਿਸ ਸੁਰ ਪਰ ਰਾਗ ਦਾ ਪਹਿਲਾ ਹਿਸਾ ਖਤਮ ਹੋਵੇ।

੮. ਵਨਿਯਾਸ—ਜਿਸ ਪਰ ਗੀਤ ਦਾ ਪਹਿਲਾ ਟੁਕੜਾ ਖਤਮ ਹੋਵੇ।

੯. ਬੁਹਤ੍ਵ—ਦੋ ਕਿਸਮ ਦਾ (ੳ) ਅਲੰਘਨ, (ਅ) ਅਭਿਆਸ।

ਅਲੰਘਨ—ਉਹ ਸੁਰ ਹੈ ਜੋ ਰਾਗ ਦੀ ਆਰੋਹੀ, ਅਵਰੋਹੀ ਵਿਚ ਬਰਾਬਰ ਵਰਤਿਆ ਜਾਵੇ।

ਅਭਿਆਸ—ਉਹ ਸੁਰ ਜੋ ਰਾਗ ਦੀ ਆਰੋਹੀ, ਅਵਰੋਹੀ ਵਿਚ ਛਡ ਦਿਤਾ ਜਾਂਦਾ ਹੈ।

੧੦. ਅਲਪਤ੍ਵ—ਯਾਨੀ ਥੋੜਾ, ਯਾਨੀ ਜੋ ਸੁਰ ਬਹੁਤ ਥੋੜਾ ਵਰਤਿਆ ਜਾਵੇ। ਇਸਦੀਆਂ ਵੀ ਦੋ ਕਿਸਮਾਂ ਹਨ—੧. ਲੰਘਨ, ੨. ਅਭਿਆਸ।

ਲੰਘਨ—ਉਹ ਸੁਰ ਜੋ ਬਿਲਕੁਲ ਨਾ ਵਰਤਿਆ ਜਾਵੇ।

ਅਭਿਆਸ—ਉਹ ਸੁਰ ਜੋ ਬਹੁਤ ਕਮ ਵਰਤਿਆ ਜਾਵੇ।

ਅਜ ਕੱਲ ਇਨ੍ਹਾਂ ਉਪਰ ਲਿਖੇ ਲਛਣਾਂ ਦੀ ਪਾਬੰਦੀ ਦਾ ਰਾਗ ਵਿਚ ਖਿਆਲ ਨਹੀਂ ਰਖਿਆ ਜਾਂਦਾ। ਇਹ ਸਿਰਫ ਪਾਠਕਾਂ ਦੀ ਗਿਆਤ ਵਾਸਤੇ ਲਿਖ ਦਿਤੇ ਹਨ। ਸਿਰਫ ਅੰਸ ਸੁਰ ਹੀ ਜ਼ਰੂਰੀ ਸਮਝਿਆ ਗਿਆ ਹੈ। ਇਸਦਾ ਦੂਸਰਾ ਨਾਮ ਵਾਦੀ ਸੁਰ ਹੈ।

## ਰਾਗ ਅਲਾਪ

ਪੁਰਾਤਨ ਗ੍ਰੰਥਕਾਰ ਅਲਾਪ ਦੀਆਂ ਕੁਝ ਇਕ ਕਿਸਮਾਂ ਇਸ ਪ੍ਰਕਾਰ ਲਿਖਦੇ ਹਨ:-

**੧. ਰਾਗ ਅਲਾਪ**—ਜਿਸ ਗਾਇਨ ਵਿਚ ਹੇਠ ਲਿਖੀਆਂ ਦਸ ਗੱਲਾਂ ਦਾ ਖਿਆਲ ਰਖਿਆ ਜਾਵੇ ਉਸ ਨੂੰ ਰਾਗ ਆਲਾਪ ਕਹਿੰਦੇ ਹਨ, ਯਥਾ-੧. ਗ੍ਰਿਹ, ੨. ਅੰਸ਼, ੩. ਮੰਦਰ, ੪. ਤਾਰ, ੫. ਨਿਆਸ, ੬. ਅਪਨਿਆਸ, ੭. ਅਲਪਤ੍ਵ, ੮. ਬ੍ਰਹਤ੍ਵ, ੯. ਖਾਡਤ੍ਵ, ੧੦: ਔਡਤ੍ਵ । ਰਾਗ ਅਲਾਪ ਵਿਚ ਅਸਥਾਈ ਅਤੇ ਅੰਤਰਾ ਨਹੀਂ ਹੁੰਦਾ।

**੨. ਰੂਪਕਾਲਾਪ**—ਵਿਚ ਹੋਰ ਸਭ ਕੁਝ ਰਾਗ ਅਲਾਪ ਜੈਸਾ ਹੀ ਹੈ ਪਰ ਇਸ ਵਿਚ ਅਸਥਾਈ ਅੰਤਰਾ ਦਿਖਾਇਆ ਜਾਂਦਾ ਹੈ । ਮਗਰ ਤਾਲ ਅਤੇ ਸ਼ਬਦ ਯਾਨੀ ਗੀਤ ਦੇ ਲਫਜ਼ ਦਿਖਾਉਣਾ ਜ਼ਰੂਰੀ ਨਹੀਂ।

**੩. ਆਲੱਪਤ**—ਇਸ ਵਿਚ ਰਾਗ ਦੇ ਆਵਰ ਭਾਵ ਅਤੇ ਤਿਰੋਭਾਵ ਦਖਾਏ ਜਾਂਦੇ ਹਨ। ਇਸ ਵਿਚ ਰਾਗ ਨੂੰ ਪੂਰੀ ਖ਼ੂਬਸੂਰਤੀ ਨਾਲ ਜ਼ਾਹਰ ਕਰਨਾਂ ਜ਼ਰੂਰੀ ਹੈ।

**੪. ਆਖਸ਼ਿਪਤਕਾ**—ਇਸ ਵਿਚ ਤਾਲ ਅਤੇ ਬੋਲ ਸ਼ਾਮਲ ਹੁੰਦੇ ਹਨ, ਰਾਗ ਵਿਚ ਕਿਸੇ ਚੀਜ਼ ਨੂੰ ਸੁਰ ਤਾਲ ਵਿਚ ਗਾਉਣ ਨੂੰ ਆਖਸ਼ਿਪਤਕਾ ਕਹਿੰਦੇ ਹਨ।

## ਪ੍ਰਚਲਤ ਅਲਾਪ

ਅਜ ਕੱਲ ਦੇ ਗਵੱਈਏ ਅਲਾਪ ਦੇ ਸਮੇਂ ਕੁਝ ਐਸੇ ਇਸ ਕਿਸਮ ਦੇ ਸ਼ਬਦ ਵਰਤਦੇ ਹਨ। ਯਥਾ—ਤਾ ਨਾ, ਨਾਨਾ, ਤੋਮ ਤੋਮ, ਤਾਨਾਨਾ ਤਾਨਾ ਤਦਾਰੇ ਦਾਨੀ ਇਤ ਆਦਿਕ। ਪਿਛਲੇ ਗ੍ਰੰਥਾਂ ਵਿਚ ਦਿਤੇ ਆਲਾਪ ਦੇ ਤ੍ਰੀਕੇ—ਰਾਗ ਅਲਾਪ, ਰੂਪਕ ਅਲਾਪ,ਆਲਪਤੀ,ਇਨ੍ਹਾਂ ਦੇ ਨਿਯਮਾਂ ਦਾ ਵੀ ਪੂਰਾ ਖਿਆਲ ਨਹੀਂ ਰਖਦੇ। ਉਨ੍ਹਾਂ ਦਾ ਸਾਧਾਰਨ ਤ੍ਰੀਕਾ ਇਹ ਹੈ ਕਿ ਅਲਾਪ ਦੇ ਚਾਰ ਹਿਸੇ ਕਰਦੇਹਨ।ਯਥਾ—੧—ਅਸਥਾਈ, ੨—ਅੰਤਰਾ, ੩—ਸੰਚਾਰੀ, ੪—ਅਭੋਗ। ਸਥਾਈ ਹਿਸੇ ਵਿਚ ਜ਼ਿਆਦਾ ਕਰਕੇ ਮੰਦਰ ਅਤੇ ਮਧ ਅਸਥਾਨ ਦੇ ਸੁਰਾਂ ਨੂੰ ਹੀ ਛੋਟੀ ਵੱਡੀ ਤਾਨ ਵਿਚ ਵਰਤਦੇ ਹਨ । ਅੰਤਰਾ, ਇਸ ਹਿਸੇ ਵਿਚ ਅਲਾਪ ਕਰਦੇ ਮਧ ਅਸਥਾਨ ਦੇ ਸੁਰ ਪੰਚਮ, ਧੈਵਤ, ਨਿਖਾਦ ਅਤੇ ਤਾਰ ਅਸਥਾਨ ਦੇ ਖਰਜ ਤਕ ਵੀ ਚਲੇ ਜਾਂਦੇ ਹਨ । ਮਧ ਅਸਥਾਨ ਦੇ ਗੰਧਾਰ ਯਾ ਪੰਚਮ ਤੇ ਅੰਤਰੇ ਦਾ ਪ੍ਰਾਰੰਭ ਕਰਦੇ ਹਨ। ਗੁਰੂ ਘਰ ਵਿਚ ਅਨੰਦ ਗੁਣ ਨਿਧਾਨ ਗੁਰੂ ਗਰੀਬ ਨਿਵਾਜ ਆਦਿਕ ਸ਼ਬਦ ਵਰਤ ਕੇ ਅਲਾਪ ਸ਼ੁਰੂ ਕੀਤਾ ਜਾਂਦਾ ਹੈ।

ਫਿਰ ਸੰਚਾਰੀ ਨੂੰ ਅਕਸਰ ਕਰਕੇ ਖਰਜ, ਮਧਮ, ਪੰਚਮ । ਇਹਨਾਂ ਵਿਚੋਂ ਕਿਸੇ ਸੁਰ ਤੇ ਸ਼ੁਰੂ ਕਰਦੇ ਹਨ। ਇਸ ਵਿਚ ਮਧ ਅਸਥਾਨ ਵਿਚ ਹੀ ਰਹਿੰਦੇ ਹਨ। ਤਾਰ ਤੱਕ ਨਹੀਂ ਜਾਂਦੇ, ਸੰਚਾਰੀ ਨੂੰ ਮਧ ਅਸਥਾਨ ਦੀ ਪੰਚਮ ਯਾ ਖਰਜ ਤੇ ਸਮਾਪਤ

ਕਰਦੇ ਹਨ। ਫਿਰ ਅਭੋਗ ਅਰੰਭ ਹੁੰਦਾ ਹੈ। ਇਸ ਵਿਚ ਤਾਰ ਅਸਥਾਨ ਵਿਚ ਜਿਤਨਾ ਉਚਾ ਕੋਈ ਗਵੱਈਆ ਜਾ ਸਕੇ ਜਾ ਸਕਦਾ ਹੈ। ਅਭੋਗ ਵੈਸੇ ਅੰਤਰੇ ਦੇ ਸਾਮਾਨ ਹੀ ਹੁੰਦਾ ਹੈ।

## ਤਾਨ

ਤਾਨ ਦਾ ਅਰਥ ਤਨਨਾ ਅਰਥਾਤ ਫੈਲਾਉਣਾ ਹੈ। ਤਾਨ ਕੁਝ ਸੁਰਾਂ ਦੇ ਇਕੱਠ ਨੂੰ ਕਹਿੰਦੇ ਹਨ। ਸ, ਰ, ਗ, ਮ, ਪ, ਧ, ਨ, ਇਹ ਸਤੇ ਸੁਰਾਂ ਇਕੱਠੀਆਂ ਦਰਜੇ-ਵਾਰ ਛੇੜਨੀਆਂ ਵੀ ਇਕ ਤਾਨ ਹੈ। ਇਸ ਵਿਚ ਆਰੋਹੀ ਅਵਰੋਹੀ ਦੀ ਲੋੜ ਨਹੀਂ ਹੈ ਅਤੇ ਨਾ ਹੀ ਸੁਰਾਂ ਦਾ ਸਿਲਸਿਲੇਵਾਰ ਹੋਣਾ ਜ਼ਰੂਰੀ ਹੈ। ਤਾਨ ਰਾਗ ਵਿਚ ਘਟਣੇ ਵਧਣੇ ਨੂੰ ਹੀ ਕਹਿੰਦੇ ਹਨ। ਇਸ ਵਿਚ ਰਾਗ ਦਾ ਸਰਲ ਸਰੂਪ ਕਾਇਮ ਰਖਦੇ ਹੋਏ ਆਰੋਹੀ ਅਵਰੋਹੀ ਦੀਆਂ ਸਭ ਸੁਰਾਂ ਵਰਤੀਆਂ ਜਾ ਸਕਦੀਆਂ ਹਨ। ਤਾਨਾਂ ਦੇ ਸੁਰ ਰਾਗ ਦੇ ਨਿਯਮਾਂ ਅਨੁਸਾਰ ਹੋਣੇ ਜ਼ਰੂਰੀ ਹਨ।

## ਉਤਰੀ ਹਿੰਦੁਸਤਾਨ ਦੇ ਗੀਤ

ਉਤਰ ਭਾਰਤ ਦੇ ਗੀਤਾਂ ਦੀਆਂ ਹੇਠ ਲਿਖੀਆਂ ਕਿਸਮਾਂ ਪ੍ਰਚਲਤ ਹਨ। ਯਥਾ–ਧਰੁਪਦ, ਖਿਆਲ, ਟਪਾ, ਠੁਮਰੀ, ਗਜ਼ਲ, ਹੋਰੀ, ਤਰਾਨਾ, ਚਤਰੰਗ ਇਤ ਆਦਿਕ।

**ਧਰੁਪਦ**—ਧਰੁਪਦ ਦੇ ਚਾਰ ਹਿਸੇ ਹੁੰਦੇ ਹਨ। ਯਥਾ—੧–ਅਸਥਾਈ, ੨–ਅੰਤਰਾ, ੩–ਸੰਚਾਰੀ, ੪–ਅਭੋਗ। ਕੁਝ ਐਸੀਆਂ ਧਰੁਪਦਾਂ ਵੀ ਹਨ, ਜਿਨ੍ਹਾਂ ਵਿਚ ਅਸਥਾਈ ਅਤੇ ਅੰਤਰਾ ਹੀ ਹੁੰਦੇ ਹਨ। ਧਰੁਪਦ ਗਾਣੇ ਦਾ ਤਰੀਕਾ ਸਾਦਾ ਮਗਰ ਜ਼ੋਰਦਾਰ ਹੁੰਦਾ ਹੈ। ਇਸ ਵਿਚ ਸ਼ਿੰਗਾਰ ਰਸ ਅਤੇ ਬੀਰ ਰਸ ਪ੍ਰਧਾਨ ਹੁੰਦੇ ਹਨ। ਇਸ ਦੇ ਗਾਣੇ ਵਾਸਤੇ ਖਾਸ ਤਾਲਾਂ ਨੀਯਤ ਹਨ। ਯਥਾ–ਚੁਤਾਲਾ, ਸੂਲਫਾਖਤਾ, ਝਭ ਤਾਲ, ਤੀਵਰਾ, ਬ੍ਰਹਮ ਤਾਲ ਅਤੇ ਰੁਦ੍ਰਤਾਲ ਆਦਿਕ। ਧਰੁਪਦ ਵਿਚ ਤਾਨਾਂ ਨਹੀਂ ਵਰਤੀਆਂ ਜਾਂਦੀਆਂ। ਇਸ ਨੂੰ ਬਿਲਕੁਲ ਸਿਧੇ ਤਰੀਕੇ ਤੇ ਬਲੰਬਤ ਯਾ ਮਧ ਲੈ ਵਿਚ ਗਾਇਆ ਜਾਂਦਾ ਹੈ।

**ਖਿਆਲ**—ਇਸਦੇ ਸਿਰਫ ਦੋ ਹਿਸੇ ਹੁੰਦੇ ਹਨ, ਯਥਾ–੧. ਅਸਥਾਈ, ੨. ਅੰਤਰਾ। ਇਹ ਬੜਾ ਮਨ-ਭਾਉਣਾ ਗਾਣਾ ਹੈ। ਇਸ ਵਿਚ ਸ਼ਿੰਗਾਰ-ਰਸ ਪ੍ਰਧਾਨ ਹੁੰਦਾ ਹੈ। ਤਾਨਾਂ ਖੂਬ ਵਰਤੀਆਂ ਜਾਂਦੀਆਂ ਹਨ। ਇਸ ਦੀਆਂ ਖਾਸ ਤਾਲਾਂ ਇਹ ਹਨ, ਧੀਮਾਂ ਤਿਤਾਲਾ, ਤਿਲਵਾੜਾ, ਯਕਾ, ਝੁਮਰਾ ਅਤੇ ਆਡਾ ਚੁਤਾਲਾ।

ਖਿਆਲ ਦੀਆਂ ਦੋ ਕਿਸਮਾਂ ਹੁੰਦੀਆਂ ਹਨ–੧. ਵਡੇ ਖਿਆਲ, ੨. ਛੋਟੇ ਖਿਆਲ। ਵਡੇ ਖਿਆਲਾਂ ਦੀ ਗਤ ਬਹੁਤ ਧੀਮੀ ਅਤੇ ਗੰਭੀਰ ਹੁੰਦੀ ਹੈ ਅਤੇ ਇਹ ਤਿਲਵਾੜਾ, ਇਕ ਤਾਲਾ, ਝੁਮਰਾ ਅਤੇ ਆਡਾ ਚੁਤਾਲਾ ਇਹਨਾਂ ਤਾਲਾਂ ਵਿਚ ਗਾਏ ਜਾਂਦੇ ਹਨ, ਜਦ ਕਿ ਛੋਟੇ ਖਿਆਲਾਂ ਦੀ ਗਤ ਬੜੀ ਚਪਲ ਹੁੰਦੀ ਹੈ ਅਤੇ ਉਨ੍ਹਾਂ ਦਾ ਖਾਸ ਤਾਲ ਧੀਮਾਂ ਤਿਤਾਲਾ ਹੈ।

**ਠੁਮਰੀ**—ਠੁਮਰੀ ਇਕ ਬੜਾ ਅਛਾ ਤਰੀਕਾ ਗਾਣੇ ਦਾ ਹੈ । ਇਸ ਨੂੰ ਲੋਕ ਆਮ ਕਰਕੇ ਬਹੁਤ ਪਸੰਦ ਕਰਦੇ ਹਨ । ਇਸ ਦੀ ਖਾਸ ਤਾਲ ਪੰਜਾਬੀ ਠੇਕਾ ਹੈ, ਜੋ ਕਿ ਤਿੰਨ ਤਾਲ ਦਾ ਹੀ ਇਕ ਰੂਪ ਹੈ । ਇਸ ਗੱਲ ਤੋਂ ਪਤਾ ਲਗਦਾ ਹੈ ਕਿ ਠੁਮਰੀ ਦਾ ਤਰੀਕਾ ਪੰਜਾਬ ਵਿਚ ਹੀ ਉਤਪੰਨ ਹੋਇਆ ਹੈ ।

**ਟੱਪਾ**—ਇਸ ਵਿਚ ਅਸਥਾਈ ਅੰਤਰਾ ਦੋ ਹੀ ਹਿਸੇ ਹੁੰਦੇ ਹਨ । ਇਸਦੇ ਗੀਤ ਲੰਬੇ ਨਹੀਂ ਹੁੰਦੇ, ਇਕ ਦੋ ਤੁਕਾਂ ਹੀ ਹੁੰਦੀਆਂ ਹਨ ਇਸ ਵਿਚ ਸ਼ੰਗਾਰ ਰਸ ਪ੍ਰਧਾਨ ਹੁੰਦਾ ਹੈ । ਇਸ ਦੇ ਗਾਣੇ ਦਾ ਢੰਗ ਬਿਲਕੁਲ ਨਿਰਾਲਾ ਹੈ । ਇਸ ਦੇ ਗੀਤਾਂ ਦੇ ਸ਼ਬਦ ਜ਼ਿਆਦਾ ਕਰਕੇ ਪੰਜਾਬੀ ਦੇ ਹੁੰਦੇ ਹਨ, ਕਿਉਂਕਿ ਇਹ ਪਹਿਲੇ ਪੰਜਾਬ ਵਿਚ ਹੀ ਉਤਪੰਨ ਹੋਇਆ ਹੈ । ਜਿਨ੍ਹਾਂ ਰਾਗਾਂ ਵਿਚ ਟੱਪਾ ਗਾਇਆ ਜਾਂਦਾ ਹੈ ਉਹ ਜ਼ਿਆਦਾ ਕਰਕੇ ਇਹ ਹੀ ਹੁੰਦੇ ਹਨ, ਯਥਾ—ਕਾਫੀ, ਝੰਜੋਟੀ, ਪੀਲੂ, ਬਰਵਾ, ਮਾਂਝ, ਭੈਰਵੀ, ਖਮਾਚ ਆਦਿਕ । ਅਜ ਕੱਲ ਇਹ ਟੱਪਾ ਸਾਰੇ ਹਿੰਦੁਸਤਾਨ ਵਿਚ ਗਾਇਆ ਜਾਂਦਾ ਹੈ ।

**ਹੋਰੀ**—ਇਸਦੀ ਖਾਸ ਤਾਲ ਧਮਾਰ ਹੈ, ਇਸ ਵਿਚ ਕ੍ਰਿਸ਼ਨ ਜੀ ਅਤੇ ਗੋਪੀਆਂ ਦੀ ਸਾਵਨ ਮਹੀਨੇ ਦੀ ਲੀਲ੍ਹਾ ਦਾ ਵਰਨਣ ਹੁੰਦਾ ਹੈ ।

**ਗਜ਼ਲ**—ਇਹ ਤਰੀਕਾ ਗਾਣੇ ਦਾ ਮੁਸਲਮਾਨਾਂ ਦੇ ਰਾਜ ਸਮੇਂ ਹਿੰਦੁਸਤਾਨ ਵਿਚ ਪ੍ਰਚਲਤ ਹੋਇਆ ਹੈ । ਤਾਲ ਪਸ਼ਤੋ ਵਾ ਦੀਪਚੰਦੀ ਹੁੰਦੀ ਹੈ । ਹਿੰਦੁਸਤਾਨ ਵਿਚ ਇਸਦਾ ਬਹੁਤ ਪ੍ਰਚਾਰ ਹੈ ।

**ਤਰਾਨਾ**—ਤਰਾਨਾ ਹਿੰਦੁਸਤਾਨ ਵਿਚ ਬਹੁਤ ਗਾਇਆ ਜਾਂਦਾ ਹੈ, ਇਸ ਵਿਚ ਕੁਝ ਐਸੇ ਸ਼ਬਦ ਵਰਤੇ ਜਾਂਦੇ ਹਨ ਜਿਸ ਤਰ੍ਹਾਂ ਕਿ ਤਾ ਨਾ ਨਾ ਨਾ ਤੋਮ ਤੋਮ ਤਦਾਰੇ ਦਾਨੀ ਆਦਿਕ । ਇਸ ਦੇ ਗਾਣੇ ਵਕਤ ਤਾਲ ਅਤੇ ਲੈ ਦਾ ਖੂਬ ਅਨੰਦ ਬੱਝਦਾ ਹੈ ।

**ਚਤੁਰੰਗ**—ਚਤੁਰੰਗ ਨਾਮ ਦੇ ਗੀਤ ਦੇ ਚਾਰ ਅੰਗ ਹੁੰਦੇ ਹਨ:—

(੧) ਖਿਆਲ, (੨) ਤਰਾਨਾ, (੩) ਸਰਗਮ, (੪) ਤ੍ਰੋਟ । ਪਹਿਲੇ ਹਿਸੇ ਯਾਨੀ ਖਿਆਲ ਵਿਚ ਗੀਤ ਦੇ ਸ਼ਬਦ ਹੁੰਦੇ ਹਨ, ਦੂਜੇ ਵਿਚ ਤਰਾਨੇ ਦੇ, ਤੀਸਰੇ ਵਿਚ ਜਿਸ ਰਾਗ ਦਾ ਚਤਰੰਗ ਹੋਵੇ ਉਸ ਦੀ ਸਰਗਮ ਹੁੰਦੀ ਹੈ । ਤ੍ਰੋਟ ਜੋੜੀ ਦੀਆਂ ਪਰਨਾਂ ਨੂੰ ਕਹਿੰਦੇ ਹਨ ।

**ਸਰਗਮ**—ਸਤਾਂ ਸੁਰਾਂ ਦੇ ਨਾਮ ਸ, ਰ, ਗ, ਮ, ਪ, ਧ, ਨ, ਸੁਰ, ਤਾਲ ਵਿਚ ਕਾਇਮ ਕਰਕੇ ਗਾਈ ਜਾਂਦੀ ਹੈ । ਸਰਗਮ ਦਾ ਗਾਣਾ ਸੁਰ ਗਿਆਨ ਵਾਸਤੇ ਬਹੁਤ ਜ਼ਰੂਰੀ ਹੈ । ਸਰਗਮ ਹਰ ਇਕ ਰਾਗ ਦੀ ਬਣ ਸਕਦੀ ਹੈ ਅਤੇ ਸਭ ਤਾਲਾਂ ਵਿਚ ਗਾਈ ਜਾਂਦੀ ਹੈ ।

ਸੰਗੀਤ ਕਲਾ ਵਿਚ ਖਾਸ ਖਾਸ ਲਾਇਨਾਂ ਵਿਚ ਜੋ ਸੰਗੀਤਕਾਰ ਨਿਪੁੰਨ ਹਨ ਉਨ੍ਹਾਂ ਦੇ ਨਾਮ ਇਸ ਤਰ੍ਹਾਂ ਗ੍ਰੰਥਕਾਰਾਂ ਨੇ ਲਿਖੇ ਹਨ। ਯਥਾ–ਨਾਇਕ, ਗੰਧਰਬ, ਗੁਨੀ ਅਤੇ ਪੰਡਤ। ਪੰਡਤ ਉਸਨੂੰ ਕਹਿੰਦੇ ਹਨ ਜੋ ਕਿ ਸੰਗੀਤ ਵਿਦਿਆ ਨੂੰ ਚੰਗੀ ਤਰ੍ਹਾਂ ਜਾਣਦਾ ਹੈ, ਪਰ ਗਾਣ ਬਜਾਣੇ ਵਿਚ ਪੂਰਾਂ ਮਾਹਰ ਨਾ ਹੋਵੇ।

**ਅਲੰਕਾਰ**—ਪਿਛੇ ਦਸਿਆ ਗਿਆ ਹੈ ਕਿ ਸੰਗੀਤ ਕਲਾ ਵਿਚ ਬਰਨ ਚਾਰ ਕਿਸਮ ਦੇ ਹੁੰਦੇ ਹਨ। ਕਿਸੇ ਖਾਸ ਬਰਨ ਵਿਚ ਕੁਛ ਸੁਰਾਂ ਦੇ ਸਮੁਦਾਇ ਨੂੰ ਅਲੰਕਾਰ ਕਿਹਾ ਜਾਂਦਾ ਹੈ। ਵੇਸੇ ਗਾਣੇ ਬਜਾਣੇ ਵਾਲੇ ਅਲੰਕਾਰ ਨੂੰ ਪਲਟਾ ਵੀ ਕਹਿੰਦੇ ਹਨ, ਅਲੰਕਾਰ ਦਾ ਵੱਡਾ ਫਾਇਦਾ ਇਹ ਹੈ ਕਿ ਇਸ ਨਾਲ ਵਿਦਿਆਰਥੀ ਨੂੰ ਸੁਰਾਂ ਦੀ ਪਛਾਣ ਜਲਦੀ ਸਮਝ ਵਿਚ ਆ ਜਾਂਦੀ ਹੈ ਅਤੇ ਸੁਰ ਬਿਸਤਾਰ ਵਿਚ ਬਹੁਤ ਮਦਦ ਹੁੰਦੀ ਹੈ। ਅਲੰਕਾਰ ਵਿਚ ਸੁਰਾਂ ਦੀ ਗਿਣਤੀ ਕੋਈ ਮੁਕੱਰਰ ਨਹੀਂ ਹੁੰਦੀ।

ਅਲੰਕਾਰ ਦੀਆਂ ਚਾਰ ਕਿਸਮਾਂ ਹਨ:–੧. ਅਸਥਾਈ ਬਰਨ ਅਲੰਕਾਰ, ੨. ਆਰੋਹੀ ਬਰਨ ਅਲੰਕਾਰ, ੩. ਅਵਰੋਹੀ ਬਰਨ ਅਲੰਕਾਰ, ੪. ਸੰਚਾਰੀ ਬਰਨ ਅਲੰਕਾਰ।

(੧) ਅਸਥਾਈ ਅਲੰਕਾਰ ਦਾ ਨਮੂਨਾ ਹੇਠ ਦਿਤਾ ਜਾਂਦਾ ਹੈ:–

(ੳ) ਸ ਰ ਸ–ਰ ਗ ਰ–ਗ ਮ ਗ–ਮ ਪ ਮ–ਪ ਧ ਪ–ਧ ਨ ਧ–ਨ ਸਂ ਨ–ਸਂ ਰਂ ਸਂ।

(ਅ) ਸ ਗ ਰ ਸ–ਰ ਮ ਗ ਰ–ਗ ਪ ਮ ਗ–ਮ ਧ ਪ ਮ–ਪ ਨ ਧ ਪ–ਨ ਰ ਸ ਨ–ਸਂ ਗਂ ਰਂ ਸਂ। ਇਤਿਆਦ ਹੋਰ ਵੀ ਹਨ।

(੨) ਆਰੋਹੀ ਅਲੰਕਾਰ ਦਾ ਨਮੂਨਾ:–

(ੳ) ਸ ਰ ਗ ਮ ਪ ਧ ਨ ਸਂ।

(ਅ) ਸ ਸ ਰ ਰ ਗ ਗ ਮ ਮ ਪ ਪ ਧ ਧ ਨ ਨ ਸਂ ਸਂ।

(ੲ) ਸ ਗ ਰ ਮ ਗ ਪ ਮ ਧ ਪ ਨ ਧ ਸਂ ਨ ਰਂ ਇਤ ਆਦਿਕ।

(੩) ਅਵਰੋਹੀ ਅਲੰਕਾਰ ਆਰੋਹੀ ਅਲੰਕਾਰ ਦਾ ਉਲਟ ਹੀ ਹੋਵੇਗਾ।

ਯਥਾ–ਸਂ ਨ ਧ ਪ ਮ ਗ ਰ ਸ।

ਸਂ ਸਂ ਨ ਨ ਧ ਧ ਪ ਪ ਮ ਮ ਗ ਗ ਰ ਰ ਸ ਸ।

ਸਂ ਧ ਨ ਪ ਧ ਮ ਪ ਮ ਮ ਗ ਗ ਸ ਰ ਨਂ।

(੪) ਸੰਚਾਰੀ ਬਰਨ ਅਲੰਕਾਰ:–

(ੳ) ਸ ਰ ਗ ਮ–ਮ ਗ ਰ ਸ–ਸ ਰ ਗ ਰ–ਸ ਰ ਗ ਮ
ਰ ਗ ਮ ਪ–ਪ ਮ ਗ ਰ–ਰ ਗ ਮ ਗ–ਰ ਗ ਮ ਪ
ਗ ਮ ਪ ਧ–ਧ ਪ ਮ ਗ–ਗ ਮ ਪ ਮ–ਗ ਮ ਪ ਧ
ਮ ਪ ਧ ਨ–ਨ ਧ ਪ ਮ–ਮ ਪ ਧ ਪ–ਮ ਪ ਧ ਨ
ਪ ਧ ਨ ਸਂ–ਸਂ ਨ ਧ ਪ–ਪ ਧ ਨ ਧ–ਪ ਧ ਨ ਸ

(ਅ) ਸ ਰ ਸ ਰ ਸ ਰ ਗ ਰ–ਰ ਗ ਰ ਗ ਰ ਗ ਮ ਗ–ਗ ਮ ਗ ਮ ਗ ਮ ਪ ਮ
ਮ ਪ ਮ ਪ ਮ ਪ ਧ ਪ-ਪ ਧ ਪ ਧ ਪ ਧ ਨ ਧ–ਧ ਨ ਧ ਨ ਧਨ ਸੰ ਨ
ਇਤ ਆਦਿ।

(੫) ਸਪਤਤਾਲ ਅਲੰਕਾਰ:–

(ੳ) ਸ ਰ ਗ ਮ   ਗ ਰ ਸ ਰ   ਗ ਰ ਸ ਰ ਗ ਮ
ਰ ਗ ਮ ਪ   ਮ ਗ ਰ ਗ   ਮ ਗ ਰ ਗ ਮ ਪ
ਗ ਮ ਪ ਧ   ਪ ਮ ਗ ਮ   ਪ ਮ ਗ ਮ ਪ ਧ
ਮ ਪ ਧ ਨ   ਧ ਪ ਮ ਮ   ਧ ਪ ਮ ਪ ਧ ਨ
ਪ ਧ ਨ ਸ   ਨ ਧ ਪ ਧ   ਨ ਧ ਪ ਧ ਨ ਸੰ

(ਅ) ਸ ਰ ਗ ਰ   ਸ ਰ ਗ ਮ   ਰ ਗ ਮ ਗ   ਰ ਗ ਮ ਪ
ਗ ਮ ਪ ਮ   ਗ ਮ ਪ ਧ   ਮ ਪ ਧ ਪ   ਮ ਪ ਧ ਨ
ਪ ਧ ਨ ਧ   ਪ ਧ ਨ ਸੰ   ਧ ਨ ਸੰ ਨ   ਧ ਨ ਸੰ ਰੰ

## ਵਾਦੀ, ਸਮਵਾਦੀ, ਅਨਵਾਦੀ, ਵਿਵਾਦੀ ਸੁਰ

ਹਰ ਇਕ ਰਾਗ ਵਿਚ ਵਾਦੀ, ਸਮਵਾਦੀ, ਅਨਵਾਦੀ ਅਤੇ ਵਿਵਾਦੀ ਸੁਰਾਂ ਵਲ ਧਿਆਨ ਰਖਣਾ ਜ਼ਰੂਰੀ ਹੈ:-

**੧. ਵਾਦੀ ਸੁਰ**—ਜੋ ਸੁਰ ਰਾਗ ਵਿਚ ਮੁੜ ਮੁੜ ਵਰਤਿਆ ਜਾਵੇ ਯਾ ਜਿਸ ਸੁਰ ਤੇ ਜ਼ਿਆਦਾ ਜ਼ੋਰ ਰਹੇ ਉਸ ਨੂੰ ਵਾਦੀ ਸੁਰ ਆਖਦੇ ਹਨ, ਇਸ ਦਾ ਦੂਜਾ ਨਾਮ ਅੰਸ਼ ਵੀ ਹੈ, ਅੰਸ਼ ਦੇ ਅਰਥ ਹਨ ਜਾਨ, ਯਾਨੀ ਜੋ ਸੁਰ ਰਾਗ ਦੀ ਜਾਨ ਹੈ, ਇਸ ਨੂੰ ਪਰਧਾਨ ਸੁਰ ਵੀ ਕਿਹਾ ਜਾਂਦਾ ਹੈ, ਇਹ ਸੁਰ ਰਾਗ ਦਾ ਸਰੂਪ ਬਨਾਣ ਵਾਸਤੇ ਜ਼ਰੂਰੀ ਹੈ।

**੨. ਸਮਵਾਦੀ ਸੁਰ**—ਵਾਦੀ ਸੁਰ ਤੋਂ ਘਟ ਮਗਰ ਬਾਕੀ ਸਭ ਸੁਰਾਂ ਤੋਂ ਜ਼ਿਆਦਾ ਪ੍ਰਬਲ ਸੁਰ ਨੂੰ ਸਮਵਾਦੀ ਸੁਰ ਦਾ ਨਾਮ ਦਿਤਾ ਗਿਆ ਹੈ, ਇਸਨੂੰ ਮੰਤਰੀ ਸੁਰ ਵੀ ਕਹਿੰਦੇ ਹਨ। ਸਮਵਾਦੀ ਸੁਰ ਵਾਦੀ ਸੁਰ ਤੋਂ ਚੌਥਾ ਯਾ ਪੰਜਵਾਂ ਸੁਰ ਹੁੰਦਾ ਹੈ, ਇਹ ਵਾਦੀ ਸੁਰ ਦੀ ਸਹਾਇਤਾ ਕਰਦਾ ਹੈ।

**੩. ਅਨਵਾਦੀ ਸੁਰ**—ਕਿਸੇ ਰਾਗ ਦੀਆਂ ਵਾਦੀ ਅਤੇ ਸਮਵਾਦੀ ਸੁਰਾਂ ਤੋਂ ਬਿਨਾਂ ਬਾਕੀ ਦੀਆਂ ਸੁਰਾਂ ਨੂੰ ਅਨੁਵਾਦੀ ਸੁਰ ਆਖਿਆ ਜਾਂਦਾ ਹੈ। ਜੈਸਾ ਕਿ ਬਿਲਾਵਲ ਰਾਗ ਵਿਚ ਵਾਦੀ ਸੁਰ ਧੈਵਤ ਹੈ ਅਤੇ ਸੰਵਾਦੀ ਗੰਧਾਰ ਹੈ। ਬਾਕੀ ਦੇ ਸੁਰ–ਸ, ਰ, ਮ, ਪ, ਨ, ਅਨੁਵਾਦੀ ਸੁਰਾਂ ਹਨ।

**੪. ਵਿਵਾਦੀ ਸੁਰ**—ਵਿਵਾਦੀ ਦੇ ਅਰਥ ਹਨ ਝਗੜਾ ਕਰਨੇ ਵਾਲਾ। ਵਿਵਾਦੀ ਐਸੇ ਸੁਰ ਦਾ ਨਾਮ ਹੈ ਕਿ ਜਿਸ ਦੇ ਲਗਾਣ ਨਾਲ ਰਾਗ ਦੀ ਸ਼ਕਲ ਵਿਗੜ

ਜਾਵੇ। ਜਿਸ ਤਰ੍ਹਾਂ ਮਾਲਕੌਂਸ ਰਾਗ ਵਿਚ ਪੰਚਮ ਵਰਜਿਤ ਸੁਰ ਹੈ, ਇਸ ਦੇ ਲਗਾਣ ਨਾਲ ਰਾਗ ਦੀ ਸ਼ਕਲ ਵਿਗੜ ਜਾਵੇਗੀ, ਇਹੋ ਵਿਵਾਦੀ ਸੁਰ ਹੈ।

ਅਛੇ ਗਾਣੇ ਵਾਲੇ ਰਾਗ ਗਾਉਣ ਵੇਲੇ ਵਾਦੀ ਸੁਰ ਉਪਰ ਜ਼ੋਰ ਰਖਦੇ ਹਨ, ਉਸ ਤੋਂ ਘਟ ਸਮਵਾਦੀ ਸੁਰ ਤੇ, ਉਸ ਤੋਂ ਘਟ ਅਨਵਾਦੀ ਸੁਰਾਂ ਤੇ ਦਰਜੇਵਾਰ। ਹੁਸ਼ਿਆਰ ਰਾਗੀ ਵਿਵਾਦੀ ਸੁਰ ਨੂੰ ਵਰਤ ਲੈਂਦੇ ਹਨ। ਮਗਰ ਬਹੁਤ ਥੋੜੀ ਅਤੇ ਬੜੀ ਹੁਸ਼ਿਆਰੀ ਨਾਲ। ਉਦਾਹਰਨ ਵਜੋਂ ਕੇਦਾਰੇ ਵਿਚ ਕੋਮਲ ਨਿਖਾਦ ਨਹੀਂ ਹੈ, ਮਗਰ ਐਸੇ ਤਰੀਕੇ ਨਾਲ ਗਾਇਕ ਲਗਾਉਂਦੇ ਹਨ ਕਿ ਰਾਗ ਦੀ ਸ਼ਕਲ ਨਹੀਂ ਵਿਗੜਦੀ ਬਲਕਿ ਇਕ ਹੋਰ ਖ਼ੂਬਸੂਰਤੀ ਪੈਦਾ ਹੋ ਜਾਂਦੀ ਹੈ। ਇਹ ਜ਼ਰੂਰੀ ਹੈ ਕਿ ਵਿਵਾਦੀ ਸੁਰ ਸਿਰਫ ਰਾਗ ਦੀ ਅਵਰੋਹੀ ਵਿਚ ਹੀ ਲਗਾਈ ਜਾਵੇ।

## ਰਾਗ ਪ੍ਰਬੰਧ ਯਾ ਲੱਛਣ ਗੀਤ

ਇਹ ਗਾਣੇ ਦੀ ਚੀਜ਼ ਯਾ ਗੀਤ ਦਾ ਨਾਮ ਹੈ, ਇਹ ਐਸੇ ਤਰੀਕੇ ਨਾਲ ਬਣਾਇਆ ਜਾਂਦਾ ਹੈ ਕਿ ਇਸ ਵਿਚ ਰਾਗ ਦੀਆਂ ਜ਼ਰੂਰੀ ਗੱਲਾਂ ਦਾ ਵਰਨਣ ਹੁੰਦਾ ਹੈ। ਰਾਗ ਦੇ ਨਿਯਮ ਉਸਦਾ ਵਾਦੀ, ਸੰਵਾਦੀ ਸੁਰ, ਉਸ ਦੀ ਜਾਤ, ਗਾਣੇ ਦਾ ਸਮਾਂ ਆਦਿਕ ਸਭ ਕੁਝ ਸਮਝਾਇਆ ਹੁੰਦਾ ਹੈ। ਲਛਣ ਗੀਤ ਜਿਸ ਰਾਗ ਦਾ ਹੋਵੇ, ਉਸੇ ਰਾਗ ਵਿਚ ਸੁਰ ਤਾਲ ਵਿਚ ਬੰਨ ਕੇ ਗਾਇਆ ਜਾਂਦਾ ਹੈ। ਇਹ ਤਰੀਕਾ ਚੱਤਰ ਪੰਡਤ ਦੀ ਈਜਾਦ ਹੈ। ਇਹ ਇਕ ਬੜੀ ਸੋਹਣੀ ਤੇ ਫਾਇਦੇਮੰਦ ਚੀਜ਼ ਹੈ। ਇਸਦੇ ਕੰਠ ਕਰਨ ਨਾਲ ਜਾਣੋ ਕਿ ਰਾਗ ਦੀਆਂ ਸਾਰੀਆਂ ਜ਼ਰੂਰੀ ਗੱਲਾਂ ਇਕ ਸਹਿਲ ਤਰੀਕੇ ਨਾਲ ਯਾਦ ਰਹਿ ਸਕਦੀਆਂ ਹਨ।

## ਰਾਗ ਦੇ ਅਸਥਾਈ, ਅੰਤਰਾ, ਸੰਚਾਰੀ, ਅਭੋਗ

**ਅਸਥਾਈ**—ਧਰੁਪਦ ਯਾ ਗੀਤ ਦੇ ਪਹਿਲੇ ਹਿਸੇ ਨੂੰ ਕਹਿੰਦੇ ਹਨ, ਇਸ ਵਿਚ ਮੰਦਰ ਅਤੇ ਮਧ ਅਸਥਾਨ ਦੀਆਂ ਸੁਰਾਂ ਹੀ ਵਰਤੀਆਂ ਜਾਂਦੀਆਂ ਹਨ।

**ਅੰਤਰਾ**—ਇਹ ਦੂਸਰਾ ਹਿਸਾ ਹੈ, ਇਸ ਵਿਚ ਤਾਰ ਅਸਥਾਨ ਦੀ ਖਰਜ ਤਕ ਜਾਂਦੇ ਹਨ।

**ਸੰਚਾਰੀ**—ਇਸ ਵਿਚ ਮਧ ਅਸਥਾਨ ਦੀਆਂ ਸੁਰਾਂ ਹੀ ਲਗਾਈਆਂ ਜਾਂਦੀਆਂ ਹਨ।

**ਅਭੋਗ**—ਅੰਤਰੇ ਦੀ ਤਰ੍ਹਾਂ ਹੀ ਹੁੰਦਾ ਹੈ, ਮਗਰ ਇਸ ਵਿਚ ਤਾਰ ਅਸਥਾਨ ਦੀ ਖਰਜ ਤੋਂ ਉਪਰ ਵੀ ਜਾ ਸਕੀਦਾ ਹੈ।

**ਵਿਕਰ ਸੁਰ**—ਆਰੋਹੀ ਅਤੇ ਅਵਰੋਹੀ ਵਿਚ ਜਦ ਕਿਸੇ ਇਕ ਸੁਰ ਤਕ ਜਾਕੇ ਪਿਛੇ ਹਟਿਆ ਜਾਵੇ ਅਤੇ ਫੇਰ ਉਸ ਸੁਰ ਨੂੰ ਪਿਛੇ ਛਡ ਕੇ ਅਗੇ ਵਧਣਾ ਹੋਵੇ

ਤਾਂ ਜਿਸ ਸੁਰ ਤੇ ਪਿਛੇ ਹਟੀਦਾ ਹੈ ਉਸ ਨੂੰ ਵਿਕ੍ਰ ਸੁਰ ਕਹਿੰਦੇ ਹਨ। ਜਿਸ ਤਰ੍ਹਾਂ ਕਿ–

ਆਰੋਹੀ ਵਿਚ–ਸ ਰ ਗ ਮ ਗ ਪ ਧ ਇਹਨਾਂ ਸੁਰਾਂ ਵਿਚ ਮ ਵਿਕ੍ਰ ਹੈ ਅਵਰੋਹੀ–ਸਂ ਨ, ਧ, ਨ, ਪ, ਗ, ਸ, ਇਸ ਜਗ੍ਹਾ ਧ ਤੋਂ ਪਿਛੇ ਹਟ ਕੇ ਫਿਰ ਧ ਨੂੰ ਛਡ ਕੇ ਅਵਰੋਹੀ ਕੀਤੀ ਗਈ ਹੈ। ਇਸ ਵਾਸਤੇ ਧ ਵਿਕ੍ਰ ਸੁਰ ਹੈ।

## ਪਕੜ

ਰਾਗ ਦਾ ਸਰੂਪ ਜ਼ਾਹਰ ਕਰਨ ਵਾਲੀਆਂ ਮੁਖ ਸੁਰਾਂ ਦੇ ਇਕੱਠ ਨੂੰ ਪਕੜ ਕਹਿੰਦੇ ਹਨ। ਜਿਸ ਤਰ੍ਹਾਂ ਕਿ ਐਮਨ ਰਾਗ ਵਿਚ ਗ ਰ ਸ ਨ ਰ ਗ ਰ ਸ ਇਸ ਤਰਤੀਬ ਨਾਲ ਸੁਰਾਂ ਦੇ ਗਾਣੇ ਪਰ ਰਾਗ ਐਮਨ ਦਾ ਸਰੂਪ ਜ਼ਾਹਰ ਹੁੰਦਾ ਹੈ।

## ਮਾਤਰਾ

ਗਾਣੇ ਸਮੇਂ ਵਕਤ ਦੇ ਨਾਪ ਦੇ ਪ੍ਰਮਾਣ ਨੂੰ ਮਾਤਰਾ ਕਹਿੰਦੇ ਹਨ। ਮਾਤਰੇ ਦਾ ਸਮਾਂ ਆਮ ਤੌਰ ਤੇ ਇਕ ਤੰਦਰੁਸਤ ਆਦਮੀ ਦੀ ਨਬਜ਼ ਇਕ ਦਫਾ ਤੋਂ ਦੂਸਰੀ ਦਫਾ ਤਕ ਚਲਣੇ ਦੇ ਦਰਮਿਆਨੀ ਵਕਫੇ ਦੇ ਬਰਾਬਰ ਸਮਝਿਆ ਜਾਂਦਾ ਹੈ। ਵੈਸੇ ਮਾਤਰੇ ਦਾ ਵਕਤ ਇਕ, ਦੋ ਯਾਂ ਤਿੰਨ ਸੈਕਿੰਡ ਯਾਂ ਘਟ ਵਧ ਮੁਕੱਰਰ ਕੀਤਾ ਜਾ ਸਕਦਾ ਹੈ। ਜਦ ਮਾਤ੍ਰੇ ਦਾ ਵਕਤ ਠੀਕ ਮੁਕੱਰਰ ਹੋ ਜਾਵੇ ਤਾਂ ਫਿਰ ਸਾਰੇ ਮਾਤ੍ਰੇ ਇਕੋ ਜਿਹੇ ਹੀ ਹੋਣੇ ਚਾਹੀਦੇ ਹਨ। ਤਾਲ ਮਾਤ੍ਰਿਆਂ ਦੇ ਨਾਪ ਤੇ ਹੀ ਬਣਦੇ ਹਨ, ਤਿੰਨ ਤਾਲ ੧੬ ਮਾਤਰੇ ਦਾ, ਚੁਤਾਲਾ ੧੨ ਮਾਤਰੇ ਆਦਿਕ। ਮਾਤਰੇ ਦਾ ਵਕਤ ਜਿਤਨਾ ਜ਼ਿਆਦਾ ਹੋਵੇਗਾ ਉਤਨਾ ਹੀ ਤਾਲ ਦੀ ਗਤ ਬਿਲੰਪਤ ਹੋਵੇਗੀ ਅਤੇ ਜਿਤਨਾ ਥੋੜਾ ਹੋਵੇਗਾ ਉਤਨੀ ਹੀ ਗਤ ਦੁਰਤ ਯਾਨੀ ਤੇਜ਼ ਹੋਵੇਗੀ।

## ਮੂਰਛਨਾਂ

ਮੂਰਛਨਾ–ਸਤ ਸੁਧ ਸੁਰਾਂ ਦੇ ਤਰਤੀਬਵਾਰ ਉਤਾਰ ਚੜ੍ਹਾ ਯਾਨੀ ਆਰੋਹੀ ਅਵਰੋਹੀ ਨੂੰ ਮੂਰਛਨਾ ਕਹਿੰਦੇ ਹਨ ਅਤੇ ਇਸੇ ਵਿਚੋਂ ਸਭ ਰਾਗ ਪੈਦਾ ਹੁੰਦੇ ਹਨ। ਅਜ ਕੱਲ ਹਰ ਰਾਗ ਦਾ ਵੱਖ ਵੱਖ ਠਾਠ ਮੁਕੱਰਰ ਹੈ। ਇਸ ਵਾਸਤੇ ਅਜ ਕਲ ਮੂਰਛਨੇ ਦੀ ਜ਼ਰੂਰਤ ਨਹੀਂ ਰਹੀ। ਪਰੰਤੂ ਹਰ ਇਕ ਸੰਗੀਤਕਾਰ ਨੂੰ ਮੂਰਛਨੇ ਦੇ ਅਸੂਲ ਤੋਂ ਵਾਕਫ ਹੋਣਾ ਜ਼ਰੂਰੀ ਹੈ।

ਪਹਿਲੇ ਸਤ ਸੁਧ ਸੁਰਾਂ ਦੇ ਠਾਠ ਦੀ ਬਾਬਤ ਦਸਿਆ ਜਾਂਦਾ ਹੈ, ਸਤ ਸੁਧ ਸੁਰਾਂ ਦੇ ਠਾਠ ਦਾ ਨਾਮ ਬਿਲਾਵਲ ਠਾਠ ਮੰਨਿਆ ਗਿਆ ਹੈ। ਇਸ ਠਾਠ ਦੀਆਂ ਸੁਰਾਂ ਇਸ ਤਰ੍ਹਾਂ ਹਨ–ਸ, ਰ, ਗ, ਮ, ਪ, ਧ, ਨ, ਗ੍ਰੰਥਾਂ ਦੇ ਮੁਤਾਬਿਕ ਇਸਨੂੰ ਖਰਜ ਦਾ ਮੂਰਛਨਾ ਕਿਹਾ ਜਾਵੇਗਾ, ਕਿਉਂਕਿ ਇਹ ਸੁਧ ਠਾਠ ਦੀ ਖਰਜ ਤੋਂ ਸ਼ੁਰੂ ਹੁੰਦਾ ਹੈ। ਸੋ ਬਿਲਾਵਲ ਠਾਠ ਖਰਜ ਦਾ ਮੂਰਛਨਾ ਹੋਵੇਗਾ।

ਅਗਰ ਸੁਧ ਰਿਖਬ ਨੂੰ ਖਰਜ ਮੰਨ ਕੇ ਸਾਰਾ ਸਪਤਕ ਸੁਧ ਸੁਰਾਂ ਦਾ ਹੀ ਬਣਾਇਆ ਜਾਵੇ ਤਾਂ ਸੁਧ ਰਿਖਬ ਤੇ ਖਰਜ ਬੋਲੇਗੀ ਤੇ ਸੁਧ ਗੰਧਾਰ ਤੇ ਰਿਖਬ, ਸੁਧ ਮਧਮ ਤੇ ਗੰਧਾਰ, ਪੰਚਮ ਤੇ ਮਧਮ, ਸੁਧ ਧੈਵਤ ਤੇ ਪੰਚਮ, ਸੁਧ ਨਿਖਾਦ ਤੇ ਧੈਵਤ ਅਤੇ ਟੀਪ ਦੀ ਖਰਜ ਤੇ ਨਿਖਾਧ। ਇਸ ਤਰ੍ਹਾਂ ਨਵੇਂ ਮੂਰਛਨੇ ਵਿਚ ਗੰਧਾਰ ਤੇ ਨਿਖਾਦ ਦੋਨੋਂ ਕੋਮਲ ਹੋ ਜਾਣਗੀਆਂ ਅਤੇ ਬਾਕੀ ਸਭ ਸੁਰ ਸੁਧ ਰਹਿਣਗੇ। ਸੋ ਇਹ ਸਾਡਾ ਅਜ ਕਲ ਦਾ ਕਾਫੀ ਠਾਠ ਹੋਇਆ। ਇਸ ਨੂੰ ਰਿਖਬ ਦਾ ਮੂਰਛਨਾ ਕਿਹਾ ਜਾਵੇਗਾ। ਅਗਰ ਕਿਸੇ ਐਸੇ ਰਾਗ ਦੇ ਸੁਰ ਦਸਣੇ ਹੋਣ। ਜਿਸ ਵਿਚ ਕਿ ਕਾਫੀ ਠਾਠ ਦੇ ਸੁਰ ਲਗਦੇ ਹੋਣ, ਜਿਸ ਤਰ੍ਹਾਂ ਭੀਮ ਪਲਾਸੀ ਤਾਂ ਕਾਇਦੇ ਮੁਜਬ ਭੀਮ ਪਲਾਸੀ ਦਾ ਮੂਰਛਨਾ ਰਿਖਬ ਹੈ ਅਤੇ ਇਹ ਇਸ ਵਾਸਤੇ ਕਿ ਖਰਜ ਦੇ ਮੂਰਛਨੇ ਦੀ ਰਿਖਬ ਤੇ ਇਸ ਮੂਰਛਨੇ ਦੀ ਖਰਜ ਕਾਇਮ ਕੀਤੀ ਗਈ ਹੈ।

ਇਸੇ ਤਰ੍ਹਾਂ ਜੇਕਰ ਖਰਜ ਦੇ ਮੂਰਛਨੇ ਦੀ ਗੰਧਾਰ ਨੂੰ ਖਰਜ ਮੰਨ ਲਿਆ ਜਾਵੇ ਅਤੇ ਪਹਿਲੇ ਵਾਂਗ ਸਪਤਕ ਸੁਧ ਸੁਰਾਂ ਦਾ ਬਣਾਇਆ ਜਾਵੇ ਤਾਂ ਸੁਧ ਗੰਧਾਰ ਤੇ ਖਰਜ ਤੇ ਸੁਧ ਮਧਮ ਤੇ ਰਿਖਬ, ਪੰਚਮ ਤੇ ਗੰਧਾਰ; ਸੁਧ ਧੈਵਤ ਤੇ ਮਧਮ, ਸੁਧ ਨਿਖਾਧ ਤੇ ਪੰਚਮ, ਤੇ ਤਾਰ ਅਸਥਾਨ ਦੀ ਖਰਜ ਤੇ ਧੈਵਤ ਅਤੇ ਤਾਰ ਅਸਥਾਨ ਦੀ ਸੁਧ ਰਿਖਬ ਤੇ ਨਿਖਾਦ ਆਵੇਗੀ। ਇਹ ਭੇਰਵੀ ਠਾਠ ਬਣ ਜਾਵੇਗਾ ਅਤੇ ਸਾਰੇ ਸੁਰ ਕੋਮਲ ਬਣ ਜਾਣਗੇ। ਇਸ ਨੂੰ ਗੰਧਾਰ ਦਾ ਮੂਰਛਨਾ ਕਿਹਾ ਜਾਵੇਗਾ। ਮਿਸਾਲ ਦੇ ਤੌਰ ਤੇ ਮਾਲਕੌਂਸ, ਜੋ ਕਿ ਭੈਰਵੀ ਠਾਠ ਦਾ ਰਾਗ ਹੈ, ਦਾ ਮੂਰਛਨਾ ਗੰਧਾਰ ਦਾ ਹੈ।

ਫਿਰ ਜੇਕਰ ਖਰਜ ਦੇ ਮੂਰਛਨੇ ਦੀ ਮਧਮ ਤੇ ਖਰਜ ਕਾਇਮ ਕੀਤੀ ਜਾਵੇ ਅਤੇ ਪਹਿਲੇ ਵਾਂਗ ਸੁਧ ਸੁਰਾਂ ਦਾ ਸਪਤਕ ਬਣਾਇਆ ਜਾਵੇ ਤਾਂ ਸਭ ਸੁਰ ਤੀਵਰ ਹੋ ਜਾਣਗੇ, ਇਹ ਕਲਿਆਣ ਠਾਠ ਬਣ ਜਾਵੇਗਾ। ਇਸ ਨੂੰ ਮਧਮ ਦਾ ਮੂਰਛਨਾ ਕਿਹਾ ਜਾਵੇਗਾ।

ਇਸੇ ਤਰ੍ਹਾਂ ਜੇ ਸੁਧ ਠਾਠ ਦੀ ਪੰਚਮ ਨੂੰ ਖਰਜ ਮੰਨ ਲਿਆ ਜਾਵੇ ਤਾਂ ਨਿਖਾਧ ਕੋਮਲ ਹੋ ਜਾਵੇਗੀ, ਇਹ ਖਮਾਚ ਠਾਠ ਬਣ ਜਾਵੇਗਾ। ਸੋ ਇਹ ਪੰਚਮ ਦਾ ਮੂਰਛਨਾ ਹੈ। ਜੇ ਸੁਧ ਠਾਠ ਦੀ ਧੈਵਤ ਨੂੰ ਖਰਜ ਮੰਨੀਏ ਅਤੇ ਸੁਧ ਸੁਰਾਂ ਦਾ ਸਪਤਕ ਪੂਰਾ ਕਰੀਏ ਤਾਂ ਇਹ ਆਸਾਵਰੀ ਠਾਠ ਬਣ ਜਾਵੇਗਾ।

ਇਹ ਉਪਰ ਲਿਖੇ ਮੂਰਛਨੇ ਬਿਲਾਵਲ ਠਾਠ ਦੇ ਹਨ ਜਿਸ ਨੂੰ ਕਿ ਅਜ ਕਲ ਸੁਧ ਠਾਠ ਮੰਨਿਆ ਗਿਆ ਹੈ। ਇਸੇ ਤਰ੍ਹਾਂ ਜੇਕਰ ਕਾਫੀ ਠਾਠ ਨੂੰ ਸੁਧ ਠਾਠ ਮੰਨ ਲਿਆ ਜਾਵੇ (ਪਿਛਲੇ ਗ੍ਰੰਥਕਾਰਾਂ ਨੇ ਬਿਲਾਵਲ ਦੀ ਜਗ੍ਹਾ ਕਾਫੀ ਠਾਠ ਨੂੰ ਸ਼ੁਧ ਮੰਨਿਆ ਸੀ) ਅਤੇ ਉਪਰ ਲਿਖੇ ਤਰ੍ਹਾਂ ਮੂਰਛਨੇ ਕਢੇ ਜਾਣ ਤਾਂ ਉਹ ਉਨ੍ਹਾਂ ਸੁਰਾਂ ਦੇ ਮੂਰਛਨੇ ਬਲਾਵਲ ਠਾਠ ਦੀਆਂ ਸੁਰਾਂ ਦੇ ਮੂਰਛਨਿਆਂ ਨਾਲੋਂ ਭਿੰਨ ਹੋਣਗੇ। ਉਪਰ ਜੋ ਤਰੀਕਾ ਦਸਿਆ ਗਿਆ ਹੈ, ਇਸ ਨਾਲ ਹਰ ਇਕ ਠਾਠ ਦੇ ਮੂਰਛਨੇ ਨਿਕਾਲੇ ਜਾ ਸਕਦੇ ਹਨ। ਅਜ ਕਲ ਇਸ ਸਮੇਂ ਵਿਚ ਹਰ ਇਕ ਰਾਗ ਦਾ ਠਾਠ ਵੱਖ ਵੱਖ ਨੀਅਤ ਕੀਤਾ ਗਿਆ ਹੈ। ਸੋ ਹੁਣ ਮੂਰਛਨਿਆਂ ਦੀ ਜ਼ਰੂਰਤ ਨਹੀਂ ਰਹੀ ਹੈ।

**ਲੈ**—ਤਾਲ ਦੀ ਚਾਲ ਨੂੰ ਲੈ ਕਹਿੰਦੇ ਹਨ। ਲੈ ਤਿੰਨ ਪ੍ਰਕਾਰ ਦੀ ਹੁੰਦੀ ਹੈ:-
(੧) ਬਲੰਪਤ ਯਾ ਧੀਮੀ ਇਸ ਨੂੰ ਠਾ ਦੀ ਠਾ ਵੀ ਕਹਿੰਦੇ ਹਨ। (੨) ਮਧਮ ਯਾ ਠਾ ਅਤੇ (੩) ਦੁਰਤ ਯਾ ਚੜ੍ਹੀ ਲੈ। ਬਿਲੰਪਤ ਲੈ ਦਾ ਦੂਸਰਾ ਨਾਮ ਠਾ ਦੀ ਠਾ ਲੈ ਹੈ। ਇਸ ਦੀ ਦੁਗਣੀ ਲੈ ਨੂੰ ਠਾ ਦੀ ਲੈ ਕਿਹਾ ਜਾਵੇਗਾ ਅਤੇ ਠਾ ਦੀ ਦੁਗਨ ਨੂੰ ਦੁਰਤ ਯਾ ਚੜ੍ਹੀ ਲੈ ਕਿਹਾ ਜਾਵੇਗਾ। ਜੇਕਰ ਬਲੰਪਤ ਲੈ ਦਾ ਮਾਤਰਾ ੪ ਸੈਕੰਡ ਦਾ ਮੰਨ ਲਿਆ ਜਾਵੇ ਤਾਂ ਮਧਮ ਯਾਨੀ ਠਾ ਦਾ ਮਾਤਰਾ ੨ ਸੈਕੰਡ ਦਾ ਹੋਵੇਗਾ ਅਤੇ ਦੁਰਤ ਦਾ ਮਾਤਰਾ ੧ ਸੈਕੰਡ ਦਾ ਰਹਿ ਜਾਵੇਗਾ।

## ਗ੍ਰਾਮ

ਗ੍ਰਾਮ ਸਤ ਸੁਧ ਸੁਰਾਂ ਨੂੰ ਬਾਈ ਸੁਰਤੀਆਂ ਤੇ ਕਾਇਮ ਕਰਨੇ ਦਾ ਨਾਮ ਹੈ। ਗ੍ਰਾਮ ਦਾ ਨਾਮ ਤਾਂ ਸਾਰੇ ਜਾਣਦੇ ਹੋਣਗੇ, ਪਰ ਇਸਦੇ ਅਸਲ ਮਤਲਬ ਤੋਂ ਹਰ ਇਕ ਰਾਗੀ ਜਾਣੂ ਘਟ ਹੋਵੇਗਾ। ਚਾਹੇ ਅਜ ਕਲ ਸਾਰੇ ਗ੍ਰਾਮਾਂ ਦੀ ਵਰਤੋਂ ਨਹੀਂ ਹੈ, ਪਰ ਅਜ ਕਲ ਵੀ ਇਸ ਦਾ ਅਸੂਲ ਜਾਨਣਾ ਜ਼ਰੂਰੀ ਹੈ।

ਗ੍ਰਾਮ ਦੀਆਂ ਤਿੰਨ ਕਿਸਮਾਂ ਹਨ:-੧. ਖਰਜ ਗ੍ਰਾਮ, ੨. ਗੰਧਾਰ ਗ੍ਰਾਮ, ੩. ਮਧਮ ਗ੍ਰਾਮ, ਸੰਗੀਤ ਗ੍ਰੰਥ ਰਤਨਾਕਰ ਨੇ ਦੋ ਗ੍ਰਾਮ ਹੀ, ਖਰਜ ਗ੍ਰਾਮ ਅਤੇ ਮਧਮ ਗ੍ਰਾਮ ਲਿਖੇ ਹਨ। ਗੰਧਾਰ ਗ੍ਰਾਮ ਦੀ ਬਾਬਤ ਖੋਜ ਤੋਂ ਪਤਾ ਨਹੀਂ ਲਗ ਸਕਿਆ ਕਿ ਕਦ ਇਹ ਗ੍ਰਾਮ ਵਰਤੋਂ ਵਿਚ ਆਉਣ ਤੋਂ ਹਟ ਗਿਆ।

**ਖਰਜ ਗਰਾਮ**—ਇਹੋ ਸਤ ਸੁਧ ਸੁਰਾਂ ਦਾ ਨਾਮ ਹੈ ਜੋ ਕਿ ਬਾਈਆਂ ਸੁਰਤੀਆਂ ਉਪਰ ਕਾਇਮ ਕੀਤੀਆਂ ਗਈਆਂ ਹਨ। ਸੁਰਤੀਆਂ ਦਾ ਨਕਸ਼ਾ ਪਿਛੇ ਦੇਖੋ।

**ਮਧਮ ਗਰਾਮ**—ਇਸ ਵਿਚ ਸਭ ਸੁਰ ਖਰਜ ਗ੍ਰਾਮ ਵਾਲੇ ਹੀ ਹਨ, ਫਰਕ ਸਿਰਫ ਇਤਨਾ ਹੀ ਹੈ ਕਿ ਪੰਚਮ ਇਕ ਸੁਰਤੀ ਹੇਠਾਂ ਕਾਇਮ ਕੀਤੀ ਜਾਂਦੀ ਸੀ। ਨਕਸ਼ੇ ਵਿਚ ਇਹ ਸੁਰਤੀ ਸੋਲ੍ਹਵੀਂ ਹੈ, ਇਸਦਾ ਨਾਮ ਸੰਦੀਪਨੀ ਹੈ। ਨਤੀਜਾ ਇਹ ਹੁੰਦਾ ਸੀ ਕਿ ਪੰਚਮ ਇਕ ਸੁਰਤੀ ਹੇਠਾਂ ਉਤਰਨੇ ਨਾਲ ਤੀਵਰ ਮਧਮ ਬਣ ਜਾਂਦੀ ਸੀ, ਜਿਤਨੇ ਰਾਗਾਂ ਵਿਚ ਤੀਵਰ ਮਧਮ ਲਗਦੀ ਸੀ, ਉਹ ਸਾਰੇ ਮਧਮ ਗ੍ਰਾਮ ਤੋਂ ਗਾਏ ਜਾਂਦੇ ਸਨ ਅਤੇ ਸੁਧ ਮਧਮ ਦੇ ਰਾਗ ਖਰਜ ਗ੍ਰਾਮ ਤੋਂ ਗਾਏ ਜਾਂਦੇ ਸਨ। ਮਦਰਾਸ ਵਿਚ ਹੁਣ ਵੀ ਇਹੋ ਤ੍ਰੀਕਾ ਕਾਇਮ ਹੈ। ਉਥੇ ਰਾਗ ਦੋ ਹਿਸਿਆਂ ਵਿਚ ਵੰਡੇ ਗਏ ਹਨ।

੧. ਸੁਧ ਮਧਮ ਦੇ ਰਾਗ, ੨. ਤੀਵਰ ਮਧਮ ਦੇ ਰਾਗ। ਇਥੇ ਉਤਰੀ ਭਾਰਤ ਵਿਚ ਅਜ ਕਲ ਸਿਰਫ ਖਰਜ ਗ੍ਰਾਮ ਦਾ ਹੀ ਰਵਾਜ ਹੈ ਅਤੇ ਏਸੇ ਗ੍ਰਾਮ ਵਿਚ ਦੋਹਾਂ ਮਧਮਾਂ ਦੇ ਰਾਗ ਗਾਏ ਜਾਂਦੇ ਹਨ।

ਇਹਨਾਂ ਤਿੰਨ ਗ੍ਰਾਮਾਂ ਤੋਂ ਹੀ ਅਜ ਕਲ ਦੇ ਬਾਰਾਂ ਸੁਰ ਨਿਕਲਦੇ ਹਨ। ਇਹ ਬਾਰਾਂ ਸੁਰ ਇਸ ਤ੍ਰੀਕੇ ਨਾਲ ਨਿਕਲਦੇ ਹਨ ਕਿ ਸ, ਰ, ਗ, ਮ, ਪ, ਧ, ਨ, ਸਾਡੇ ਸਤ ਸੁਧ ਸੁਰ ਹਨ। ਇਹ ਸਾਡਾ ਖਰਜ ਗ੍ਰਾਮ ਹੈ। ਇਸ ਖਰਜ ਗ੍ਰਾਮ ਦੀ ਮਧਮ ਨੂੰ ਖਰਜ ਮੰਨ ਕੇ ਸਾਰਾ ਸਪਤਕ ਸੁਧ ਸੁਰਾਂ ਦਾ ਬਣਾਇਆ ਜਾਵੇ ਤਾਂ ਪੰਚਮ ਤੇ ਰਿਖਬ ਆਵੇਗੀ, ਧੈਵਤ ਤੇ ਗੰਧਾਰ, ਨਿਖਾਧ ਤੇ ਮਧਮ, ਸੋ ਇਸ ਤਰ੍ਹਾਂ ਜੋ ਮਧਮ ਬਣੇਗੀ ਉਹ ਸੁਧ ਨਹੀਂ ਰਹੇਗੀ, ਬਲਕਿ ਤੀਵਰ ਹੋ ਜਾਵੇਗੀ। ਕਿਉਂਕਿ ਤੀਵਰ ਨਿਖਾਦ ਤੋਂ ਬੋਲੇਗੀ, ਇਹ ਸਾਡਾ ਕਲਿਆਣ ਠਾਠ ਬਣ ਜਾਵੇਗਾ। ਇਸ ਤਰ੍ਹਾਂ ਖਰਜ ਗ੍ਰਾਮ ਅਤੇ ਮਧਮ ਗ੍ਰਾਮ ਤੋਂ ਸਾਡੇ ਅਠ ਸੁਰ ਬਣੇ ਯਾ ਸਤ ਸੁਧ ਸੁਰ ਅਤੇ ਅਠਵੀਂ ਤੀਵਰ ਮਧਮ। ਹੁਣ ਫਿਰ ਖਰਜ ਗ੍ਰਾਮ ਦੀ ਗੰਧਾਰ ਨੂੰ ਖਰਜ ਮੰਨ ਕੇ ਸਾਰਾ ਸਪਤਕ ਸੁਧ ਸੁਰਾਂ ਦਾ ਬਣਾਇਆ ਜਾਵੇ। ਇਸ ਗੰਧਾਰ ਗ੍ਰਾਮ ਦੀ ਰਿਖਬ ਖਰਜ ਗ੍ਰਾਮ ਦੀ ਮਧਮ ਤੇ ਆਵੇਗੀ, ਗੰਧਾਰ ਪੰਚਮ ਤੇ ਬਣੇਗੀ, ਮਧਮ ਧੈਵਤ ਤੇ ਬੋਲੇਗੀ ਅਤੇ ਪੰਚਮ ਨਿਖਾਦ ਤੇ, ਅਤੇ ਧੈਵਤ ਤਾਰ ਅਸਥਾਨ ਦੀ ਖਰਜ ਤੇ, ਅਤੇ ਨਿਖਾਧ ਤਾਰ ਅਸਥਾਨ ਦੀ ਰਿਖਬ ਤੇ। ਸੋ ਇਸ ਤਰ੍ਹਾਂ ਸੁਰ ਰ, ਗ, ਧ, ਨ, ਕੋਮਲ ਹੋ ਜਾਣਗੇ। ਇਹ ਭੈਰਵੀ ਠਾਠ ਬਣ ਜਾਇਗਾ, ਸੋ ਸਤ ਸੁਧ ਸੁਰ, ਤੀਵਰ ਮਧਮ ਤੇ ਚਾਰੇ ਕੋਮਲ ਸੁਰ ਮਿਲ ਕੇ ਸਾਰੇ ਬਾਰਾਂ ਸੁਰ ਪੂਰੇ ਹੋ ਜਾਂਦੇ ਹਨ।

## ਸੁਰਤੀਆਂ ਅਤੇ ਸੁਰ ਅਸਥਾਨ

ਇਕ ਸਪਤਕ ਵਿਚ ੨੨ ਸੁਰਤੀਆਂ ਹੁੰਦੀਆਂ ਹਨ। ਇਹ ਗੱਲ ਪੁਰਾਣੇ ਤੇ ਅਜ ਕਲ ਦੇ ਸੰਗੀਤ ਗ੍ਰੰਥਾਂ ਵਿਚ ਪ੍ਰਵਾਨ ਕੀਤੀ ਗਈ ਹੈ। ਇਹਨਾਂ ਸੁਰਤੀਆਂ ਤੇ ਹੀ ਅਜ ਕਲ ਦੇ ਸਤ ਸੁਧ ਤੇ ੫ ਵਿਕ੍ਰਤ ਸੁਰ ਕਾਇਮ ਕੀਤੇ ਗਏ ਹਨ। ਇਕ ਸਪਤਕ ਵਿਚ ੨੨ ਤੋਂ ਜ਼ਿਆਦਾ ਆਵਾਜ਼ਾਂ ਪੈਦਾ ਹੋ ਸਕਦੀਆਂ ਹਨ। ਪਰੰਤੂ ਪੁਰਾਣੇ ਸੰਗੀਤ ਦੇ ਮਾਹਰ ਪੰਡਤਾਂ ਨੇ ਇਕ ਸਪਤਕ ਵਿਚੋਂ ੨੨ ਐਸੀਆਂ ਆਵਾਜ਼ਾਂ ਚੁਣ ਲਈਆਂ ਹਨ ਜੋ ਕਿ ਸੰਗੀਤ ਵਿਚ ਜ਼ਰੂਰਤਾਂ ਨੂੰ ਪੂਰਾ ਕਰ ਸਕਣ। ਇਸ ਤਰ੍ਹਾਂ ਇਕ ਸਪਤਕ ੨੨ ਹਿਸਿਆਂ ਵਿਚ ਵੰਡਿਆ ਗਿਆ ਅਤੇ ਹਰ ਇਕ ਹਿਸੇ ਨੂੰ ਸੁਰਤੀ ਦਾ ਨਾਮ ਦਿਤਾ ਗਿਆ। ਇਕ ਸੁਰਤੀ ਦਾ ਦੂਸਰੀ ਸੁਰਤੀ ਨਾਲੋਂ ਇਤਨਾਂ ਫਰਕ ਰਖਿਆ ਗਿਆ ਕਿ ਦੁਹਾਂ ਦੀ ਆਵਾਜ਼ ਵੱਖ ਵੱਖ ਪਛਾਣੀ ਜਾ ਸਕੇ। ਇਨ੍ਹਾਂ ੨੨ ਸੁਰਤੀਆਂ ਦੇ ਨਾਮ ਪਿਛੇ ਦਿਤੇ ਗਏ ਹਨ ਤੇ ਏਥੇ ਵੀ ਅਗੇ ਦਿਤੇ ਜਾਂਦੇ ਹਨ।

ਇਕ ਬੜਾ ਜ਼ਰੂਰੀ ਨਿਯਮ ਇਨ੍ਹਾਂ ਸੁਰਤੀਆਂ ਨੂੰ ਸਤ ਸੁਧ ਸੁਰਾਂ ਵਿਚ ਵੰਡਣ ਦਾ ਹੈ ਅਤੇ ਉਹ ਨਿਯਮ ਇਸ ਤਰ੍ਹਾਂ ਹੈ ਕਿ ਖਰਜ, ਮਧਮ ਅਤੇ ਪੰਚਮ ਇਨ੍ਹਾਂ ਤਿੰਨਾਂ ਵਾਸਤੇ ਹਰ ਇਕ ਸੁਰ ਦੀਆਂ ਚਾਰ ਚਾਰ ਸੁਰਤੀਆਂ ਹਨ।ਰਿਖਬ ਅਤੇ ਧੈਵਤ ਹਰਇਕ ਦੀਆਂ ਤਿੰਨ ਤਿੰਨ ਸੁਰਤੀਆਂ ਅਤੇ ਗੰਧਾਰ ਅਤੇ ਨਿਖਾਧ ਇਹਨਾਂ ਹਰ ਇਕ ਦੀਆਂ ਦੋ ਦੋ ਸੁਰਤੀਆਂ ਹਨ। ਇਹੋ ਤਰੀਕਾ ਪੁਰਾਣੇ ਅਤੇ ਅਜ ਕਲ ਦੇ ਸੰਗੀਤ ਵਿਚ ਸਵੀਕਾਰ ਕੀਤਾ ਗਿਆ ਹੈ। ਫਰਕ ਸਿਰਫ ਇਤਨਾਂ ਹੈ ਕਿ ਪੁਰਾਣੇ ਗ੍ਰੰਥਕਾਰਾਂ ਨੇ

ਹਰ ਇਕ ਸੁਧ ਸੁਰ ਉਸ ਸੁਰ ਦੀ ਅੰਤਮ ਸੁਰਤੀ ਤੇ ਕਾਇਮ ਕੀਤੀ ਸੀ ਅਤੇ ਅਜ ਕਲ ਹਰ ਇਕ ਸੁਧ ਸੁਰ ਉਸ ਦੀ ਪਹਿਲੀ ਸੁਰਤੀ ਤੇ ਰਖੀ ਜਾਂਦੀ ਹੈ। ਸੋ ਪੁਰਾਣੇ ਸਤ ਸੁਧ ਸੁਰ–ਸ, ਰ, ਗ, ਮ, ਪ, ਧ, ਨ, ੪, ੭, ੯, ੧੩, ੧੭, ੨੦, ੨੨। ਇਹਨਾਂ ਨੰਬਰਾਂ ਦੀਆਂ ਸੁਰਤੀਆਂ ਤੇ ਰਖੇ ਗਏ ਸਨ ਅਤੇ ਅਜ ਕਲ ੧, ੫, ੮, ੧੦, ੧੪, ੧੮, ੨੧ ਇਹਨਾਂ ਨੰਬਰਾਂ ਦੀਆਂ ਸੁਰਤੀਆਂ ਤੇ ਰਖੇ ਜਾਂਦੇ ਹਨ।

ਹੇਠਾਂ ਦਿਤੇ ਨਕਸ਼ੇ ਤੋਂ ਇਹ ਨਿਯਮ ਚੰਗੀ ਤਰ੍ਹਾਂ ਸਪਸ਼ਟ ਹੋ ਜਾਵੇਗਾ:--

| ਪ੍ਰਾਚੀਨ ਗ੍ਰੰਥਾਂ ਦੀਆਂ ਸੁਧ ਸੁਰਾਂ | | ਸੁਰਤੀਆਂ ਦੇ ਨਾਮ | | ਅਜ ਕਲ ਦੇ ਸਮੇਂ ਦੀਆਂ ਸੁਧ ਸੁਰਾਂ |
|---|---|---|---|---|
| | ੧ | ਤੀਵਰਾ | ੧ | ਸੁਧ ਖਰਜ |
| | ੨ | ਕੁਮੁਦਨੀ | ੨ | |
| | ੩ | ਮੰਦਾ | ੩ | |
| ਸੁਧ ਖਰਜ | ੪ | ਛੰਦੋਵਤੀ | ੪ | |
| | ੫ | ਦਯਾਵਤੀ | ੫ | ਰਿਖਬ ਸੁਧ |
| | ੬ | ਰੰਜਨੀ | ੬ | |
| ਰਿਖਬ ਸੁਧ | ੭ | ਰਕਤੀਕਾ | ੭ | |
| | ੮ | ਰੌਦ੍ਰੀ | ੮ | ਗੰਧਾਰ ਸੁਧ |
| ਗੰਧਾਰ ਸੁਧ | ੯ | ਕ੍ਰੋਧੀ | ੯ | |
| | ੧੦ | ਵਜਰਕਾ | ੧੦ | ਮਧਮ ਸੁਧ |
| | ੧੧ | ਪ੍ਰਸਾਰਕੀ | ੧੧ | |
| | ੧੨ | ਪ੍ਰੀਤੀ | ੧੨ | |
| ਮਧਮ ਸੁਧ | ੧੩ | ਮਾਰਜਨੀ | ੧੩ | |
| | ੧੪ | ਕਸ਼ੈਤੀ | ੧੪ | ਪੰਚਮ |
| | ੧੫ | ਰੱਤਕਾ | ੧੫ | |
| | ੧੬ | ਸੰਦੀਪਨੀ | ੧੬ | |
| ਪੰਚਮ | ੧੭ | ਆਲੱਪਤੀ | ੧੭ | |
| | ੧੮ | ਮਦਨਤੀ | ੧੮ | ਧੈਵਤ ਸੁਧ |
| | ੧੯ | ਰੋਹਨੀ | ੧੯ | |
| ਧੈਵਤ ਸੁਧ | ੨੦ | ਰੱਮਿਆ | ੨੦ | |
| | ੨੧ | ਉਗਰਾ | ੨੧ | ਨਿਖਾਧ ਸੁਧ |
| ਨਿਖਾਧ ਸੁਧ | ੨੨ | ਸੋਭਨੀ | ੨੩ | |
| | ੧ | ਤੀਵਰਾ | ੧ | ਖਰਜ |

| ਪ੍ਰਾਚੀਨ ਗ੍ਰੰਥਾਂ ਦੀਆਂ ਸੁਧ ਸੁਰਾਂ | | ਸੁਰਤੀਆਂ ਦੇ ਨਾਮ | | ਅਜ ਕਲ ਦੇ ਸਮੇਂ ਦੀਆਂ ਸੁਧ ਸੁਰਾਂ |
|---|---|---|---|---|
| | ੨ | ਕੁਮੁਦਨੀ | ੨ | |
| | ੩ | ਮੰਦਾ | ੩ | |
| ਖਰਜ | ੪ | ਛੰਦੋਵਤੀ | ੪ | |

ਸ੍ਵਰ ਸਥਾਪਨੇ ਵਾਸਤੇ ਖਰਜ ਪੰਚਮ ਸੰਵਾਦ ਦਾ ਤਰੀਕਾ ਠੀਕ ਹੈ, ਕਿਉਂਕਿ ਖਰਜ ਅਤੇ ਪੰਚਮ ਦੀ ਕੰਪ ਗਿਣਤੀ ਦੀ ਖਾਸ ਨਿਸਬਤ ਹੈ ਅਤੇ ਇਹ ਇਕ ਪਰਸਿੱਧ ਗੱਲ ਹੈ ਕਿ ਸ–ਪ, ਰ–ਧ, ਗ–ਨ ਅਤੇ ਮ–ਸ ਦਾ ਸੰਵਾਦ ਹੈ।

ਮੰਨ ਲਿਆ ਜਾਵੇ ਕਿ ਇਕ ਤਾਊਸ ਯਾ ਦਿਲਰੁਬਾ ਦੀ ਤਾਰ ਇਕ ਗਜ ਯਾਨੀ ੩੬ ਇੰਚ ਲੰਬੀ ਹੈ ਅਤੇ ਇਹ ਵੀ ਮੰਨ ਲਿਆ ਜਾਵੇ ਕਿ ੩੬ ਇੰਚ ਲੰਬੀ ਤਾਰ ਤੇ ਗਜ ਫੇਰਨ ਨਾਲ ਜੋ ਸੁਰ ਪੈਦਾ ਹੁੰਦੀ ਹੈ, ਉਸ ਦਾ ਨਾਮ ਖਰਜ ਹੈ, ਤਾਂ ਫਿਰ ਇਸ ਤਾਰ ਦੇ ਅਧ ਯਾਨੀ ੧੮ ਇੰਚ ਤੇ ਉਂਗਲ ਦਾ ਪੋਟਾ ਰਖਣ ਨਾਲ ਜੋ ਸੁਰ ਪੈਦਾ ਹੋਵੇਗੀ ਉਹ ਤਾਰ ਅਸਥਾਨ ਦੀ ਖਰਜ ਹੋਵੇਗੀ ਅਤੇ ਜੋ ੯ ਇੰਚ ਦੀ ਲੰਬਾਈ ਤੇ ਆਵਾਜ਼ ਪੈਦਾ ਕੀਤੀ ਜਾਵੇਗੀ ਉਹ ਉਸਤੇ ਉਪਰਲੀ ਖਰਜ ਹੋਵੇਗੀ। ਇਕ ਖਰਜ ਤੋਂ ਦੂਜੀ ਖਰਜ ਤਕ ਇਕ ਸਪਤਕ ਹੋਇਆ ਅਤੇ ਇਸ ਵਿਚ ਸੁਧ ਸੁਰਾਂ ਵਾਸਤੇ ਤਾਰ ਦੀ ਲੰਬਾਈ ਪੁਰਾਤਨ ਸੰਗੀਤ ਪੰਡਤਾਂ ਨੇ ਇਸ ਤਰ੍ਹਾਂ ਨੀਯਤ ਕੀਤੀ ਹੈ।

ਯਥਾ–

| ਨਾਮ ਸੁਧ ਸੁਰ | ਤਾਰ ਦੀ ਲੰਬਾਈ |
|---|---|
| ਖਰਜ ... ... | ... ੩੬ ਇੰਚ |
| ਤਾਰ ਅਸਥਾਨ ਦੀ ਖਰਜ ... | ੧੮ ,, |
| ਉਸਤੋਂ ਉਪਰਲੀ ਖਰਜ ... | ੯ ,, |
| ਰਿਖਬ ... ... | ...੩੨ ,, |
| ਗੰਧਾਰ ... ... | ੨੮.੮ |
| ਮਧਮ ... ... | ੨੭ ,, |
| ਪੰਚਮ ... ... | ੨੪ ,, |
| ਧੈਵਤ ... ... | ੨੧.੩੩ |
| ਨਿਖਾਦ ... ... | ੨੦ ,, |

ਉਪਰ ਇਹ ਗੱਲ ਦਸੀ ਗਈ ਹੈ ਕਿ ੩੬ ਇੰਚ ਲੰਬੀ ਤਾਰ ਤੋਂ ਜੋ ਸੁਰ ਪੈਦਾ ਹੋਵੇਗੀ ਉਸ ਦਾ ਨਾਮ ਖਰਜ ਮੰਨਿਆ ਗਿਆ ਹੈ। ਇਸਦੀ ਪ੍ਰਤੀ ਸੈਕੰਡ ਕੰਪ ਗਿਣਤੀ ਜੋ ਕਿ ਸਾਇੰਸ ਦੇ ਤ੍ਰੀਕਿਆ ਨਾਲ ਕਢੀ ਗਈ ਹੈ ੨੪੦ ਹੈ, ੧੮ ਇੰਚ

ਲੰਬਾਈ ਤੇ ਦੂਨ ਦੀ ਖਰਜ ਪੈਦਾ ਹੁੰਦੀ ਹੈ, ਇਸ ਦੀ ਕੰਪ ਗਿਣਤੀ ਪ੍ਰਤੀ ਸੈਕੰਡ ੪੮੦ ਹੈ ਅਤੇ ਇਸ ਤੋਂ ਉਪਰਲੀ ਖਰਜ ਜੋ ਕਿ ੯ ਇੰਚ ਲੰਬਾਈ ਤੇ ਪੈਦਾ ਹੋਵੇਗੀ ਦੀ ਕੰਪ ਗਿਣਤੀ ਪ੍ਰਤੀ ਸੈਕੰਡ ੯੬੦ ਹੋ ਜਾਵੇਗੀ। ਇਸ ਗੱਲ ਤੋਂ ਇਹ ਸਾਫ ਨਜ਼ਰ ਆਉਂਦਾ ਹੈ ਕਿ ਤਾਰ ਦੀ ਲੰਬਾਈ ਅਤੇ ਕੰਪ ਗਿਣਤੀ ਵਿਚ ਇਕ ਖਾਸ ਨਿਯਮ ਕੰਮ ਕਰ ਰਿਹਾ ਹੈ। ਜੇ ਤਾਰ ਦੀ ਲੰਬਾਈ ਅਧੀ ਕੀਤੀ ਜਾਵੇ ਤਾਂ ਕੰਪ ਗਿਣਤੀ ਦੁਗਣੀ ਹੋ ਜਾਵੇਗੀ। ਸੋ ਜੇਕਰ ਖਾਸ ਲੰਬਾਈ ਦੀ ਤਾਰ ਦੀ ਕੰਪ ਗਿਣਤੀ ਪ੍ਰਤੀ ਸੈਕੰਡ ਕਢਣੀ ਹੋਵੇ ਤਾਂ ਹੇਠ ਲਿਖਿਆ ਨਿਯਮ ਇਸ ਵਾਸਤੇ ਵਰਤਿਆ ਜਾਵੇਗਾ।

ਇਹ ਗਲ ਮੰਨੀ ਗਈ ਹੈ ਕਿ ਖਰਜ ਦੀ ਤਾਰ ਦੀ ਲੰਬਾਈ ੩੬ ਇੰਚ ਹੈ ਅਤੇ ਇਸ ਦੀ ਪ੍ਰਤੀ ਸੈਕੰਡ ਕੰਪ ਗਿਣਤੀ ੨੪੦ ਹੈ।

ਜੇਕਰ ਤਾਰ ਦੀ ਲੰਬਾਈ ੩੬ ਇੰਚ ਨੂੰ ਖ, ਦਾ ਨਾਮ ਦਿਤਾ ਜਾਵੇ

ਅਤੇ ਕੰਪਗਿਣਤੀ ੨੪੦ ਨੂੰ ਗ, ਦਾ ਨਾਮ ਦਿਤਾ ਜਾਵੇ

ਅਤੇ ਤਾਰ ਜਿਸ ਦੀ ਲੰਬਾਈ ਦੀ ਕੰਪ ਗਿਣਤੀ ਫੀ ਸੈਕੰਡ ਮਾਲੂਮ ਕਰਨੀ ਹੈ, ਨੂੰ ਲ, ਦਾ ਨਾਮ ਦਿਤਾ ਜਾਵੇ ਅਤੇ ਇਸ ਦੀ ਕੰਪ ਗਿਣਤੀ ਨੂੰ ਕ, ਦਾ ਨਾਮ ਦਿਤਾ ਜਾਵੇ।

ਤਾਂ

ਬੀਜ ਗਣਿਤ ਦੇ ਤਰੀਕੇ ਨਾਲ $ਲ \times ਕ = ਖ \times ਗ$

ਜੇਕਰ–ਖ=੩੬ ਇੰਚ, ਗ=੨੪੦ ਅਤੇ ਲ=੧੮ ਇੰਚ ਤਾਂ

$$੧੮\,ਕ = ੩੬ \times ੨੪੦$$

$$ਕ = \frac{੩੬ \times ੨੪੦}{੧੮} = ੪੮੦$$

ਇਹ ੪੮੦ ਤਾਰ ਅਸਥਾਨ ਦੀ ਖਰਜ ਦੀ ਕੰਪ ਗਿਣਤੀ ਹੋਵੇਗੀ।

ਜੇਕਰ ਹੁਣ ਮਧਮ ਦੀ ਤਾਰ ਜਿਸਦੀ ਲੰਬਾਈ ੨੭ ਇੰਚ ਹੈ ਇਸ ਦੀ ਕੰਪ ਗਿਣਤੀ ਮਾਲੂਮ ਕਰਨੀ ਹੋਵੇ ਤਾਂ ਇਸ ਤਰ੍ਹਾਂ ਕੀਤੀ ਜਾਵੇਗੀ:-

ਖ=੩੬ ਇੰਚ ਲ=੨੭ ਇੰਚ

ਗ=੨੪੦ ਇੰਚ ਕ=?

$$੨੭\,ਕ = ੩੬ \times ੨੪੦,$$

$$ਕ = \frac{੩੬ \times ੨੪੦}{੨੭} = ੩੨੦$$

ਸੋ ਸੁਧ ਮਧਮ ਦੀ ਤਾਰ ਦੀ ਕੰਪ ਗਿਣਤੀ ਪ੍ਰਤੀ ਸੈਕੰਡ=੩੨੦

ਇਸ ਤਰ੍ਹਾਂ ਸਭ ਸੁਰਾਂ ਦੀ ਕੰਪ ਗਿਣਤੀ ਮਾਲੂਮ ਕੀਤੀ ਜਾ ਸਕਦੀ ਹੈ, ਜੇਕਰ ਸਾਨੂੰ ਕੰਪ ਗਿਣਤੀ ਮਾਲੂਮ ਹੋਵੇ ਤਾਂ ਤਾਰ ਦੀ ਲੰਬਾਈ ਵੀ ਇਸੇ ਅਸੂਲ ਨਾਲ ਮਾਲੂਮ ਕੀਤੀ ਜਾ ਸਕਦੀ ਹੈ। ਹੇਠਾਂ ਸਭ ਸੁਧ ਅਤੇ ਵਿਕ੍ਰਤ ਸੁਰਾਂ ਦੀ ਕੰਪ ਗਿਣਤੀ ਅਤੇ ਤਾਰ ਦੀ ਲੰਬਾਈ ਦਿਤੀ ਗਈ ਹੈ।

| ਨਾਮ ਸੁਰ | ਲੰਬਾਈ ਤਾਰ | ਕੰਪ ਗਿਣਤੀ ਪ੍ਰਤੀ ਸੈਕੰਡ |
|---|---|---|
| ੧. ਖਰਜ | ੩੬ ਇੰਚ | ੨੪੦ |
| ੨. ਰਿਖਬ ਕੋਮਲ | ੩੩.੭੫ | ੨੫੬ |
| ੩. ਰਿਖਬ ਸੁਧ | ੩੨ ਇੰਚ | ੨੭੦ |
| ੪. ਗੰਧਾਰ ਕੋਮਲ | ੩੦ ,, | ੨੮੮ |
| ੫. ਗੰਧਾਰ ਸੁਧ | ੨੮.੮ | ੩੦੦ |
| ੬. ਮਧਮ ਸੁਧ | ੨੭ ਇੰਚ | ੩੨੦ |
| ੭. ਮਧਮ ਤੀਵਰ | ੨੫.੬ | ੩੩੭.੫ |
| ੮. ਪੰਜਮ | ੨੪ ਇੰਚ | ੩੬੦ |
| ੯. ਧੈਵਤ ਕੋਮਲ | ੨੨.੫ | ੩੮੪ |
| ੧੦. ਧੈਵਤ ਸੁਧ | ੨੧.੩੩ | ੪੦੫ |
| ੧੧. ਨਿਖਾਧ ਕੋਮਲ | ੨੦ ਇੰਚ | ੪੩੨ |
| ੧੨. ਨਿਖਾਧ ਸੁਧ | ੧੯.੨ | ੪੫੦ |
| ੧੩. ਖਰਜ | ੧੮ ਇੰਚ | ੪੮੦ |

ਗਾਣੇ ਵਾਲਿਆਂ ਦੇ ਦੋਸ਼ ਅਤੇ ਗੁਣ ਸੰਖੇਪ ਨਾਲ ਇਸ ਪ੍ਰਕਾਰ ਹਨ:—

**ਦੋਸ਼**—੧. ਡਰਦੇ ਡਰਦੇ ਗਾਉਣਾ।
੨. ਛੇਤੀ ਛੇਤੀ ਗਾਉਣਾ।
੩. ਬੇਤਾਲਾ ਹੋਣਾ।
੪. ਬੇ-ਸੁਰਾ ਹੋਣਾ।
੫. ਸ਼ਬਦ ਛੇਤੀ ਛੇਤੀ ਬੋਲਣੇ ਜੋ ਕਿ ਸਮਝ ਵਿਚ ਨਾ ਆਉਣ।
੬. ਨੱਕ ਵਿਚ ਦੀ ਗਾਉਣਾ।
੭. ਬਹੁਤ ਉਚੀ ਧੌਣ ਕਰ ਕੇ ਗਾਉਣਾ।
੮. ਅੱਖਾਂ ਮੀਟ ਕੇ ਗਾਉਣਾ।
੯. ਰਾਗ ਦਾ ਸਰੂਪ ਸਪਸ਼ਟ ਨਾ ਕਰਨਾ।
੧੦. ਗਾਉਂਦੇ ਵਕਤ ਥਕੇਵਾਂ ਮਹਿਸੂਸ ਕਰਨਾ, ਚੇਹਰੇ ਅਤੇ ਗਲੇ ਦੀਆਂ ਨਾੜਾਂ ਦਾ ਫੁਲਾਉਣਾ।
੧੧. ਸਮਾਗਮਾਂ ਵਿਚ ਵਕਤ ਦਾ ਖਿਆਲ ਨਾਂ ਰਖਣਾ।

**ਗੁਣ**—੧. ਮਿਠੀ, ਸੁਰੀਲੀ, ਅਤੇ ਗੰਭੀਰ ਅਵਾਜ਼ ਜੋ ਕੇ ਸ੍ਰੋਤਿਆਂ ਦੇ ਮਨ ਨੂੰ ਮੋਹ ਲਵੇ।
੨. ਬਗੈਰ ਅਭਿਆਸ ਦੇ ਰਾਗ ਦੀ ਪਕੜ।
੩. ਆਵਾਜ਼ ਨੂੰ ਵੱਸ ਵਿਚ ਰੱਖਣਾ।

੪. ਗਾਉਂਦੇ ਵਕਤ ਥਕੇਵਾਂ ਨਾ ਮਹਿਸੂਸ ਕਰਨਾ।
੫. ਰਾਗ ਦੀ ਆਰੋਹੀ, ਅਵਰੋਹੀ ਨੂੰ ਸਮਝਣਾ।
੬. ਰਾਗ ਦੇ ਸ਼ਬਦਾਂ ਦਾ ਸਪਸ਼ਟ ਤਰੀਕੇ ਨਾਲ ਬੋਲਣਾ।
੭. ਠੀਕ ਸੁਰ ਵਿਚ ਗਾਉਣਾ, ਬੇਸੁਰਾ ਨਾ ਹੋਣਾ।
੮. ਤਾਲ ਠੀਕ ਵੱਸ ਵਿਚ ਰਖਣੀ, ਬੇਤਾਲਾ ਨਾ ਹੋਣਾ।
੯. ਲੈ ਦੀ ਅਤ ਸੈ ਕਰਕੇ ਕਾਇਮੀ ਰਖਣੀ।
੧੦. ਰਾਗ ਦੇ ਸਰੂਪ ਨੂੰ ਅਲਾਪ ਦਵਾਰਾ ਚੰਗੀ ਤਰ੍ਹਾਂ ਜ਼ਾਹਰ ਕਰਨਾ।
੧੧. ਸਮਾਗਮਾਂ ਵਿਚ ਵਕਤ ਦਾ ਪੂਰਾ ਪੂਰਾ ਖਿਆਲ ਰਖਣਾ।
੧੨. ਰਾਗ ਦੀਆਂ ਵਾਦੀ ਅਤੇ ਸਮਵਾਦੀ ਸੁਰਾਂ ਦਾ ਜਾਣਕਾਰ ਹੋਣਾ।

**ਆਵਾਜ਼ ਦਾ ਅਭਿਆਸ**—ਹਰ ਇਕ ਰਾਗੀ ਅਥਵਾ ਗਵੱਈਏ ਵਾਸਤੇ ਆਵਾਜ਼ ਦਾ ਅਭਿਆਸ ਕਰਨਾ ਬਹੁਤ ਜ਼ਰੂਰੀ ਹੈ। ਸਭ ਤੋਂ ਪਹਿਲੇ ਇਹ ਗੱਲ ਅਤੀ ਲੋੜੀਂਦੀ ਹੈ ਕਿ ਆਵਾਜ਼ ਕੰਠ ਵਿਚੋਂ ਨਿਕਲੇ, ਹੇਠ ਲਿਖੀਆਂ ਤਿੰਨ ਗਲਾਂ ਦਾ ਧਿਆਨ ਰਖਣਾ ਚਾਹੀਦਾ ਹੈ:—

੧. ਆਵਾਜ਼ ਠੀਕ ਤਰ੍ਹਾਂ ਕੱਢਣਾ। ੨. ਆਵਾਜ਼ ਕਾਬੂ ਵਿਚ ਰੱਖਣੀ।
੩. ਸੁਆਸ ਤੇ ਕਾਬੂ ਰੱਖਣਾ।

ਅਭਿਆਸ ਕਰਨ ਵੇਲੇ ਪਹਿਲੇ ਬਹੁਤ ਉਚੇ ਸੁਰ ਤੇ ਨਹੀਂ ਜਾਣਾ ਚਾਹੀਦਾ। ਸੁਰ ਪਹਿਲੇ ਨੀਵਾਂ ਰਖਣਾ ਚਾਹੀਦਾ ਹੈ, ਫਿਰ ਸਹਜ ਸਹਜ ਉਚਾ ਕਰਨਾ ਚਾਹੀਦਾ ਹੈ, ਇਸ ਤਰ੍ਹਾਂ ਆਵਾਜ਼ ਸਾਫ਼ ਨਿਕਲੇਗੀ।

ਹੇਠ ਲਿਖਿਆ ਨੁਸਖਾ ਹਰ ਰੋਜ਼ ਵਰਤੋ, ਲਾਭਦਾਇਕ ਹੈ—ਪੰਜ ਗਿਰੀ ਬਾਦਾਮ ਭਿਉਂਕੇ ਛਿਲ ਕੇ ਚਾਰ ਕਾਲੀਆਂ ਮਿਰਚਾਂ ਪਾ ਕੇ ਰਗੜਨਾ, ਖੰਡ ਯਾ ਮਿਸਰੀ ਲੋੜ ਅਨੁਸਾਰ ਪਾਉਣੀ, ਸਿਰਫ ਦੋ ਛਟਾਕਾਂ ਪਾਣੀ ਬਣਾ ਕੇ ਪੀਣਾ। ਇਸ ਨਾਲ ਕੰਠ ਸਾਫ ਰਹੇਗਾ। ਹੇਠ ਲਿਖਿਆ ਨੁਸਖਾ ਵੀ ਅਜ਼ਮੂਦਾ ਹੈ ਤੇ ਬਹੁਤ ਚੰਗਾ ਹੈ:—

ਸਰਦ ਚੀਨੀ ੬ ਮਾਸੇ, ਮਘਾਂ ਛੋਟੀਆਂ ੬ ਮਾਸੇ, ਕਾਲੀ ਮਿਰਚ ੬ ਮਾਸੇ, ਛੋਟੀ ਇਲਾਇਚੀ ਦੇ ਦਾਣੇ ੬ ਮਾਸੇ, ਜੌਂ ਖਾਰ ੬ ਮਾਸੇ, ਕੇਸਰ ੩ ਮਾਸੇ, ਸਭ ਦੇ ਬਰਾਬਰ ਕਾਲਪੀ ਮਿਸਰੀ ਯਾ ਬੀਕਾਨੇਰੀ ਮਿਸਰੀ, ਸਭ ਚੀਜ਼ਾਂ ਕੁਟ ਕੇ ਮਿਸਰੀ ਮਗਰੋਂ ਰਲਾਉਣੀ ਅਤੇ ਪਾਨ ਦੇ ਪਤਿਆਂ ਦੇ ਰਸ ਵਿਚ ਗੋਲੀ ਚਣੇ ਬਰਾਬਰ ਬਨੌਣੀ। ਕੀਰਤਨ ਵੇਲੇ ਇਕ ਗੋਲੀ ਮੂੰਹ ਵਿਚ ਰਖੋ, ਕੰਠ ਸਾਫ ਰਹੇਗਾ।



## ਰਾਗ ਅਧਿਆਇ

# ਸਿਰੀ ਰਾਗ

ਸਿਰੀ ਰਾਗ ਇਕ ਪ੍ਰਾਚੀਨ ਰਾਗ ਹੈ, ਇਸ ਦੀ ਉਤਪਤੀ ਸ਼ਿਵ ਜੀ ਮਹਾਰਾਜ ਤੋਂ ਦਸੀ ਜਾਂਦੀ ਹੈ। ਸ਼ਿਵ ਜੀ ਨੇ ਇਸਨੂੰ ਆਪਨੇ ਪਛਮ ਮੁਖ ਤੋ ਸਭ ਤੋਂ ਪਹਿਲੇ ਗਾਇਨ ਕੀਤਾ, ਇਸ ਤਰ੍ਹਾਂ ਗ੍ਰੰਥਾਂ ਵਿਚ ਮੰਨਿਆ ਗਿਆ ਹੈ।

ਸਿਰੀ ਰਾਗ ਪਹਿਲੇ ਕਾਫੀ ਠਾਠ ਵਿਚ ਗਾਇਆ ਜਾਂਦਾ ਸੀ, ਫਿਰ ਏਹ ਖਮਾਚ ਠਾਠ ਵਿਚ ਬਦਲ ਗਿਆ। ਅਤੇ ਅਜ ਕਲ ਦੇ ਸਮੇਂ ਵਿਚ ਇਹ ਪੂਰਬੀ ਠਾਠ ਦਾ ਰਾਗ ਬਣ ਗਿਆ ਹੈ। ਸੋ ਇਸ ਦਾ ਅਸਲ ਰੂਪ ਕਾਇਮ ਨਹੀ ਰਹਿਆ। ਦਖਣ ਵਿਚ ਇਸ ਸਮੇਂ ਵੀ ਇਸ ਨੂੰ ਕਾਫੀ ਠਾਠ ਵਿਚ ਗਾਵਿਆ ਜਾਂਦਾ ਹੈ।

ਪੂਰਬੀ ਠਾਠ ਦੇ ਸਮੂਹ ਰਾਗਾਂ ਵਿਚੋਂ, ਸਿਰੀ ਰਾਗ ਸਭ ਤੋਂ ਮੁਖ ਅਤੇ ਸ਼ਰੋਮਣੀ ਰਾਗ ਹੈ, ਗੁਰੂ ਗ੍ਰੰਥ ਸਾਹਿਬ ਜੀ ਵਿਚ ਇਸ ਰਾਗ ਨੂੰ ਸਭ ਤੋਂ ਪਹਿਲੀ ਜਗਾ ਦਿਤੀ ਗਈ ਹੈ। ਭਾਈ ਗੁਰਦਾਸ ਜੀ ਨੇ ਵੀ ਫੁਰਮਾਇਆ ਹੈ ਕਿ—"ਰਾਗਨ ਮੇ ਸਿਰੀ ਰਾਗ" ਜਥਾ— "ਪੰਛੀਅਨ ਮੈ ਹੰਸ ਮ੍ਰਿਗਰਾਜਨ ਮੋ ਸਾਰਦੂਨ ਰਾਗਨ ਮਹਿ ਸਿਰੀ ਰਾਗ ਪਾਰਸ ਪਖਾਨ ਹੈ।" (ਕਇਤ ਸਵੈਯੇ ਭਾਈ ਗੁਰਦਾਸ ਜੀ)

ਇਸ ਰਾਗ ਦੀ ਤਸਵੀਰ ਵਿਚ ਇਸ ਦਾ ਅਕਾਰ ਇਸ ਤਰ੍ਹਾਂ ਦਿਖਾਇਆ ਹੈ, ਕਿ ਪ੍ਰੇਮੀ ਅਪਨੇ ਪ੍ਰੇਮ ਪਾਤ੍ਰ ਸਹਿਤ ਸੁੰਦਰ ਬਾਗ ਵਿਚ ਸੋਹਣੇ ਫੁਲ ਇਕੱਤ੍ਰ ਕਰ ਰਿਹਾ ਹੈ, ਸੋ ਸਿਰੀ ਰਾਗ ਏਹ ਸੂਚਨਾ ਦੇ ਰਿਹਾ ਹੈ ਕਿ ਮਨ ਰੂਪੀ ਬਾਗ ਵਿਚੋਂ ਸਰਧਾ ਅਤੇ ਪ੍ਰੇਮ ਦੇ ਫੁਲ ਗੁਰੂ ਸਾਹਿਬ ਦੇ ਹਜ਼ੂਰ ਹਮੇਸ਼ਾਂ ਅਰਪਨ ਕਰਦੇ ਰਹੋ।

ਸਿਰੀ ਰਾਗ ਪੂਰਬੀ ਠਾਠ ਦਾ ਔਡਵ ਸੰਪੂਰਨ ਰਾਗ ਹੈ, ਇਸ ਦੀ ਆਰੋਹੀ ਵਿਚ ਗੰਧਾਰ ਅਤੇ ਧੈਵਤ ਦੋ ਸੁਰਾਂ ਵਰਜਿਤ ਹਨ, ਅਵਰੋਹੀ ਸੰਪੂਰਨ ਹੈ, ਵਾਦੀ ਸੁਰ ਰਿਖਬ ਹੈ ਅਤੇ ਸੰਮਵਾਦੀ ਪੰਚਮ ਹੈ, ਗਾਨੇ ਦਾ ਵਕਤ ਤੀਸਰੇ ਪਹਿਰ ਦਿਨ ਸੂਰਜ ਅਸਤਨੇ ਤਕ ਹੈ।

ਇਸ ਰਾਗ ਦੀ ਪ੍ਰਕਿਰਤੀ ਗੰਭੀਰ ਹੈ, ਇਸ ਵਾਸਤੇ ਇਸ ਨੂੰ ਬਿਲੰਪਤ ਲੈ ਵਿਚ ਗਾਨਾ ਚਾਹੀਏ। ਸ ਰੁ, ਰੁ ਸ, ਸੁਰਾਂ ਦੇ ਗਾਨੇ ਨਾਲ ਸਿਰੀ ਰਾਗ ਦਾ ਸਰੂਪ ਸਾਹਮਣੇ ਆ ਜਾਂਦਾ ਹੈ। ਇਸ ਵਿਚ ਰੁ ਪ ਅਥਵ ਪ ਰੁ ਦੀ ਮੀਂਡ ਸਹਤ ਸੰਗਤ ਹੈ। ਏਹ ਰਾਗ ਅਵਰੋਹੀ ਵਿਚ ਇਸ ਤਰ੍ਹਾਂ ਸਪਸ਼ਟ ਹੁੰਦਾ ਹੈ, ਜਥਾ–ਮੇ ਪ, ਧੁ ਪ, ਧੁ ਮੇ, ਗ ਰੁ, ਗ ਰੁ ਪ ਰੁ, ਰੁ ਸ ।

ਆਰੋਹੀ– ਸ ਰੁ ਮੇ ਪ ਨ ਸੰ
ਅਵਰੋਹੀ– ਸੰ ਨ ਧੁ ਪ ਮੇ ਗ ਰੁ ਸ

ਇਸ ਰਾਗ ਦੀ ਪਕੜ ਇਸ ਤਰ੍ਹਾਂ ਹੈ–ਸਰੁ ਰੁਸ, ਮੇ ਪ, ਧੁ ਪ, ਧੁ ਪ, ਧੁ ਮੇਂ, ਗ ਰੁ, ਪ ਰੁ, ਰੁ ਸ।

## ਸਿਰੀ ਰਾਗ ਦੀ ਸਰਗਮ–ਤਾਲ ਤੀਨ ਅਸਥਾਈ

| | | | |
|---|---|---|---|
| ਸ ਗ ਰੁ ਮੇ | ਪ – ਧੁ – | ਮੇ ਪ ਰੁ – | ਗ ਰੁ ਸ – |
| ੩ | × | ੧ | ੦ |
| ਨ਼ ਰੁ ਸ ਮੇ | ਪ ਧੁ ਪ ਮੇ | ਪ ਧ ਮੇ ਪ | ਰੁ ਗ ਰੁ ਸ |

### ਅੰਤਰਾ

| | | | |
|---|---|---|---|
| ਪ ਖ ਮੇ ਪ | ਮੇ ਪ ਸੰ – | ਨ ਰੁੰ ਸੰ ਰੁੰ | ਗੰ ਰੁੰ ਸੰ – |
| ਮੇ ਪ ਨ ਸੰ | ਰੁੰ ਸੰ ਨ ਧੁ | ਪ ਮੇ ਪ ਰੁ | ਗ ਰੁ ਸ – |



## ਸਿਰੀ ਰਾਗੁ ਮਹਲਾ ੧ । ਘਰੁ ੪ ॥

ਏਕਾ ਸੁਰਤਿ ਜੇਤੇ ਹੈ ਜੀਅ ॥ ਸੁਰਤਿ ਵਿਹੂਣਾ ਕੋਇ ਨ ਕੀਅ ॥ ਜੇਹੀ ਸੁਰਤਿ ਤੇਹਾ ਤਿਨ ਰਾਹੁ ॥ ਲੇਖਾ ਇਕੋ ਆਵਹੁ ਜਾਹੁ ॥ ੧ ॥ ਕਾਹੇ ਜੀਅ ਕਰਹਿ ਚਤੁਰਾਈ ॥ ਲੇਵੈ ਦੇਵੈ ਢਿਲ ਨ ਪਾਈ ॥ ੧ ॥ ਰਹਾਉ ॥ ਤੇਰੇ ਜੀਅ ਜੀਆਂ ਕਾ ਤੋਹਿ ॥ ਕਿਤ ਕਉ ਸਾਹਿਬ ਆਵਹਿ ਰੋਹਿ ॥ ਜੇ ਤੂ ਸਾਹਿਬ ਆਵਹਿ ਰੋਹਿ ॥ ਤੂ ਓਨਾ ਕਾ ਤੇਰੇ ਓਹਿ ॥ ੨ ॥ ਅਸੀ ਬੋਲ ਵਿਗਾੜ ਵਿਗਾੜਹ ਬੋਲ ॥ ਤੂ ਨਦਰੀ ਅੰਦਰਿ ਤੋਲਹਿ ਤੋਲ ॥ ਜਹ ਕਰਣੀ ਤਹ ਪੂਰੀ ਮਤਿ ॥ ਕਰਣੀ ਬਾਝਹੁ ਘਟੇ ਘਟਿ ॥ ੩ ॥ ਪ੍ਰਣਵਤਿ ਨਾਨਕ ਗਿਆਨੀ ਕੈਸਾ ਹੋਇ ॥ ਆਪੁ ਪਛਾਣੈ ਬੂਝੈ ਸੋਇ ॥ ਗੁਰਪਰਸਾਦਿ ਕਰੇ ਬੀਚਾਰੁ ॥ ਸੋ ਗਿਆਨੀ ਦਰਗਹ ਪ੍ਰਵਾਨ ॥ ੪ ॥ ੩੦ ॥

## ਸਿਰੀ ਰਾਗੁ—ਤਿਨ ਤਾਲ (ਮਧ ਲੈ) ਅਸਥਾਈ

| | | | |
|---|---|---|---|
| ਕਾ – ਹੇ – | ਜੀ – ਅ ਕ | ਰ ਹਿ ਚ ਤੁ | ਰਾ – ਈ – |
| ਨ਼ ਧੁ ਪ – | ਮੰ ਪ ਨ ਸੰ | ਰੁੰ -- ਸੰ ਮੰ | ਨ – ਸੰ -- |
| ੦ | ੩ | × | ੨ |
| ਲੇ – ਵੈ – | ਦੇ – ਵੈ – | ਵਿ – ਲ ਨ | ਪਾ – ਈ – |
| ਸੰ – ਨ ਸੰ | ਨ ਧੁ ਪ – | ਮੇ ਧੁ ਮੇ ਗ | ਰੁ – ਸ – |

### ਅੰਤਰਾ ੧

| | | | |
|---|---|---|---|
| ਏ – ਕਾ – | ਸੁ ਰ ਤਿ ਜੇ | ਤੇ – ਹੈ – | ਜੀ – ਅ – |
| ਮੇ ਪ ਨ – | ਸੰ ਸੰ ਸੰ ਸੰ | ਨ ਸੰ ਰੁੰ ਸੰ | ਨ ਸੰ ਧੁ ਪ |
| ਸੁ ਰ ਤਿ ਵਿ | ਹੂ – ਣਾ – | ਕੋ – ਇ ਨ | ਕੀ – ਅ – |
| ਮੇ ਪ ਨ ਸੰ | ਰੁੰ – ਸੰ – | ਪ ਸੰ ਨ ਧੁ | ਮੇ ਗ ਰੁ ਸ |

### ਅੰਤਰਾ ੨

| | | | |
|---|---|---|---|
| ਜੇ – ਹੀ – | ਸੁ ਰ ਤਿ ਤੇ | ਹਾ – ਤਿ ਨ | ਰਾ – ਹੁ – |
| ਮੇ ਪ ਨੰ – | ਸੰ ਸੰ ਸੰ ਸੰ | ਨ ਸੰ ਰੰ ਸੰ | ਨ ਸੰ ਧੁ ਪ |
| ਲੇ – ਖਾ – | ਇ – ਕੋ – | ਆ – ਵ ਹੁ | ਜਾ – ਹੁ – |
| ਮੇ ਪ ਨ ਸੰ | ਰੰ – ਸੰ – | ਪ ਸੰ ਨ ਧੁ | ਮੇ ਗ ਰੁ ਸ |

### ਅੰਤਰਾ ੩

| | | | |
|---|---|---|---|
| ਤੇ – ਰੇ – | ਜੀ – ਅ ਜੀ | ਆਂ – ਕਾ – | ਤੋ – ਹਿ – |
| ਮੰ ਪ ਨ ਸੰ | ਸੰ – ਸੰ ਸੰ | ਨੰ ਸੰ ਰੁੰ ਸੰ | ਨ ਸੰ ਧੁ ਪ |
| ਕਿ ਤ ਕ ਉ | ਸਾ – ਹਿ ਬ | ਆ – ਵ ਹਿ | ਰੋ – ਹਿ – |
| ਮੇ ਪ ਨ ਸੰ | ਰੰ – ਸੰ ਸੰ | ਪ ਸੰ ਨ ਧੁ | ਮੇ ਗ ਰ ਸ |

### ਅੰਤਰਾ ੪

| | | | |
|---|---|---|---|
| ਜੇ – ਤੂ – | ਸਾ – ਹਿ ਬ | ਆ – ਵ ਹਿ | ਰੋ – ਹਿ – |
| ਮੇ ਪ ਨ ਸੰ | ਸੰ ਸੰ ਸੰ ਸੰ | ਨ ਸੰ ਰੁੰ ਸੰ | ਨ ਮੰ ਧੁ ਪ |
| ਤੂ – ਓ | ਨਾ – ਕਾ – | ਤੇ – ਰੇ – | ਓ – ਹਿ – |
| ਮੇ ਪ ਨ ਮੰ | ਰੁੰ – ਸੰ – | ਪ ਸੰ ਨ ਧੁ | ਮੇ ਗ ਰੁ ਸ |

## ਅੰਤਰਾ ੫

ਅ ਸੀ
ਧੁ ਪ
ਬੋ – ਲ ਵਿ । ਗ – ੜ ਵਿ । ਗਾ – ੜ ਹਿ । ਬੋ – ਲ ਤੂ
ਮੇ ਪ ਨ ਸਂ । ਸਂ – ਸਂ ਸਂ । ਨ ਸਂ ਰੁਂ ਸਂ । ਨ ਸਂ ਧੁ ਪ
ਨ ਦ ਰੀ – । ਅੰ – ਦ ਰਿ । ਤੋ – ਲ ਹਿ । ਤੋ – ਲ –
ਮੇ ਪ ਨ ਸਂ । ਰੁਂ – ਸਂ – । ਪ ਸਂ ਨ ਧੁ । ਮੇ ਗ ਰੁ ਸ

## ਅੰਤਰਾ ੬

ਜ ਹ ਕ ਰ । ਣੀ – ਤ ਹ । ਪੂ – ਰੀ – । ਮ – ਤਿ –
ਸੇ ਪ ਨ ਸਂ । ਸਂ – ਸਂ ਸਂ । ਨ ਸਂ ਰੁਂ ਸਂ । ਨ ਸਂ ਧੁ ਪ
ਕ ਰ ਣੀ – । ਬਾ – ਝ ਹੁ । ਘ – ਟੇ – । ਘ – ਟਿ –
ਮੇ ਪ ਨ ਸਂ । ਰੁਂ – ਸਂ – । ਪ ਸਂ ਨ ਧੁ । ਮੇ ਗ ਰੁ ਸ

## ਅੰਤਰਾ ੭

ਪ੍ਰ ਣ ਵ ਤਿ । ਨਾ ਨਕ ਗਿਆ ਨੀ । ਕੈ – ਲਾ – । ਹੋ – ਇ –
ਮੇ ਪ ਨ ਸ । ਸਂ ਸਂ ਸਂ ਸਂ । ਨ ਸਂ ਰੁਂ ਸਂ । ਨ ਸਂ ਧੁ ਪ
ਆ – ਪੁ ਪ । ਛਾ – ਣੈ – । ਬੂ – ਝੈ – । ਸੋ – ਇ –
ਮੇ ਪ ਨ ਸਂ । ਰੁਂ – ਸਂ – । ਪ ਸਂ ਨ ਧੁ । ਮੇਂ ਗ ਰੁ ਸ

## ਅੰਤਰਾ ੮

ਗੁ ਰ ਪ੍ਰ – । ਸਾ – ਦਿ ਕ । ਰੈ – ਬੀ – । ਚਾ – ਰ –
ਮੇ ਪ ਨ ਸਂ । ਸਂ – ਸਂ ਸਂ । ਨ ਸਂ ਰੁਂ ਸਂ । ਨ ਸਂ ਧੁ ਪ –
ਸੋ – ਗਿ ਆ – । ਨੀ – ਦ ਰ । ਗ ਹਿ ਪ੍ਰ । ਵਾ – ਨ –
ਮੇ ਪ ਨ ਸਂ । ਰੁਂ – ਸਂ ਸਂ । ਪ ਸਂ ਨ ਧੁ । ਮੇ ਗ ਰੁ ਸ

### ਰਾਗ ਮਾਝ

ਮਾਝ ਰਾਗ ਖਮਾਚ ਠਾਠ ਤੋਂ ਉਤਪੰਨ ਹੁੰਦਾ ਹੈ। ਇਸ ਦੀ ਜਾਤ ਖਾਡਵ ਸੰਪੂਰਨ ਹੈ। ਆਰੋਹੀ ਵਿਚ ਧੈਵਤ ਵਰਜਿਤ ਹੈ, ਅਤੇ ਅਵਰੋਹੀ ਸੰਪੂਰਨ ਹੈ, ਇਸ ਦਾ ਵਾਦੀ ਸੁਰ ਪੰਚਮ ਹੈ ਅਤੇ ਸਮਵਾਦੀ ਰਿਖਬ ਹੈ । ਗਾਣੇ ਦਾ ਵਕਤ ਤੀਜਾ ਪਹਿਰ ਦਿਨ ਦਾ ਹੈ।

ਏਹ ਰਾਗ ਸੋਰਠ, ਦੇਸ, ਤਿਲਕਕਾਮੋਦ ਅਤੇ ਮਲਾਰ ਤੋਂ ਮਿਲਕੇ ਬਣਿਆ ਹੈ। ਇਸ ਵਿਚ – ਰ ਮ ਪ – ਸੁਰਾਂ ਦੀ ਸੰਗਤ ਬਹੁਤ ਅਛੀ ਮਾਲੂਮ ਹੁੰਦੀ ਹੈ। ਇਸ ਰਾਗ ਵਿਚ ਦੋਨੋਂ ਨਿਖਾਧਾ ਲਗਦੀਆਂ ਹਨ ਅਤੇ ਦੋਨੋਂ ਗੰਧਾਰਾ ਵੀ ਵਰਤੀਆਂ ਜਾ ਸਕਦੀਆਂ ਹਨ। ਇਹ ਰਾਗ ਤਿਲਕ ਕਾਮੋਦ ਨਾਲ ਮਿਲਦਾ ਜੁਲਦਾ ਹੈ।

ਆਰੋਹੀ—ਸ ਰ ਗ ਮ ਪ ਧ ਮ ਪ ਨ ਸं।
ਅਵਰੋਹੀ—ਸं ਨ ਪ ਧ ਮ ਗ ਰ ਗ ਮ ਪ ਧ ਗ ਰ ਸ।

ਮਾਝ ਮਹਲਾ ੫ ॥

ਜਿਥੈ ਨਾਮੁ ਜਪੀਐ ਪ੍ਰਭ ਪਿਆਰੇ ॥ ਸੇ ਅਸਥਲ ਸੋਇਨ ਚਉਬਾਰੇ ॥ ਜਿਥੈ ਨਾਮੁ ਨ ਜਪੀਐ ਮੇਰੇ ਗੋਇਦਾ ਸੇਈ ਨਗਰ ਉਜਾੜੀ ਜੀਉ ॥ ੧ ॥ ਹਰਿ ਰੁਖੀ ਰੋਟੀ ਖਾਇ ਸਮਾਲੇ ॥ ਹਰਿ ਅੰਤਰਿ ਬਾਹਰਿ ਨਦਰਿ ਨਿਹਾਲੇ ॥ ਖਾਇ ਖਾਇ ਕਰੇ ਬਦਫੈਲੀ ਜਾਣੁ ਵਿਸੂਕੀ ਵਾੜੀ ਜੀਉ ॥ ੨ ॥ ਸੰਤਾ ਸੇਤੀ ਰੰਗੁ ਨ ਲਾਏ ॥ ਸਾਕਤ ਸੰਗਿਵਿਕਰਮ ਕਮਾਏ ॥ ਦੁਲਭ ਦੇਹ ਖੋਈ ਅਗਿਆਨੀ ਜੜ ਅਪੁਣੀ ਆਪਿ ਉਪਾੜੀ ਜੀਉ ॥ ੩ ॥ ਤੇਰੀ ਸਰਣਿ ਮੇਰੇ ਦੀਨ ਦਇਆਲਾ ॥ ਸੁਖ ਸਾਗਰ ਮੇਰੇ ਗੁਰ ਗੋਪਾਲਾ ॥ ਕਰਿ ਕਿਰਪਾ ਨਾਨਕ ਗੁਣ ਗਾਵੈ ॥ ਰਾਖਹੁ ਸਰਮ ਅਸਾੜੀ ਜੀਉ ॥੪ ।੩੫॥੩੭॥



## ਰਾਗ ਮਾਝ—ਤਾਲ ਤੀਨ ਅਸਥਾਈ

| | | | |
|---|---|---|---|
| ਨਾ ਮ ਜ ਪੀ | ਐ — ਪ੍ਰ ਭ | ਪਿਅ ਰੇ — ਪਿ | ਆ ਰੇ ਜਿ ਥੈ |
| ਧ ਧ ਮ ਗ | ਰ ਗ ਸ ਸ | ਰਗਾ ਰ — ਰ | ਰ ਗ ਮ ਪ |
| ੦ | ੩ | × | ੨ |
| ਨਾ ਮ ਜਪੀ | ਐ — ਪ੍ਰ ਭ | ਪਿਅ — — — | ਰੇ — — ਸੇ |
| ਧ ਧ ਮ ਗ | ਰ ਗ ਸ ਸ | ਰੁਮੁ ਰ ਸ — | ਨੁ ਧ ਪ — |
| ਅ ਸ ਥ ਲ | ਸੋ ਇ ਨ ਚੁ | ਬਾ — ਰੇ ਚੁ | ਬਾ ਰੇ ਜਿ ਥੈ |
| ਮ ਮ ਮ ਮ | ਮ ਰ ਮ ਮ | ਪ — ਪ ਪ | ਰ ਮ ਮ ਪ |
| ਨਾ — ਮ ਨ | ਜਪੀ ਐ ਮੇ ਰੇ | ਗੋ — ਇ — | ਦਾ — — — |
| ਮ ਮ ਮ ਮ | ਮ ਰ ਮ ਮ | ਪ — ਪ — | ਰ ਮ ਮ ਪ |
| ਸੇ — ਈ — | ਨ ਗ ਰ ਉ | ਜਾ ੜੀ — ਉ | ੜਾ ੜੀ ਜਿ ਥੈ |
| ਨ — ਨ — | ਸं ਸं ਸं ਨੁ | ਧ ਮ — ਮ | ਰ ਗ ਮ ਪ |
| ਨਾ ਮ ਜ ਪੀ | ਐ — ਪ੍ਰ ਭ | ਪਿਅ ਰੇ — ਪਿ | ਆ ਰੇ ਜਿ ਥੈ |
| ਨ ਨ ਨ ਨ | ਸं — ਨੂ ਪ | ਪ ਮੀ — ਮ | ਰ ਗ ਮ ਪ |

## ਅੰਤਰਾ ੧

| | | | |
|---|---|---|---|
| | | | ਹ ਰਿ |
| | | | ਮ ਪ |
| ਰੁ – ਖੀ – | ਰੋ – ਟੀ – | ਖਾ – ਇ ਸ | ਮਾ – ਲੇ ਹਰਿ |
| ਮ – ਮ – | ਮ – ਮ – | ਪ – ਪ ਪ | ਮ ਧ ਪ ਪ |
| ੦ | ੩ | × | ੨ |
| ਅੰ – ਤ ਰਿ | ਬਾ – ਹ ਰਿ | ਨ ਦ ਰਿ ਨਿ | ਹਾ – ਲੇ – |
| ਰ ਰ ਰ ਰ | ਮ – ਪ ਪ | ਨੂ ਧ ਪ ਮ | ਰ – ਸ – |
| ਖਾ – ਇ – | ਖਾ – ਇ ਕ | ਰੇ – ਬ ਦ | ਫੈ – ਲੀ – |
| ਮ – ਮ – | ਨ – ਨ ਨ | ਸੰ – ਸੰ ਸੰ | ਨ ਰੰ ਸੰ – |
| ਜਾ – ਨ ਵਿ | ਸੂ – ਕੀ – | ਵਾ – ੜੀ – | ਜੀ ਉ ਜਿ ਥੈ |
| ਨ – ਰੰ ਰੰ | ਸੰ – ਨੁ ਧ | ਪ – ਮ ਗ | ਰ ਗ ਮ ਪ |

## ਅੰਤਰਾ ੨

| | | | |
|---|---|---|---|
| ਸੰ – ਤਾ – | ਸੇ – ਤੀ – | ਰੰ – ਗੁ ਨ | ਲਾ – ਇ – |
| ਮ – ਮ – | ਮ – ਮ – | ਪ – ਪ ਪ | ਮ ਧ ਪ ਪ |
| ਸਾ – ਕ ਤ | ਸੰ – ਗ ਵਿ | ਕ ਰ ਮ ਕ | ਮਾ – ਇ – |
| ਰ – ਰ ਰ | ਮ – ਪ ਪ | ਨੁ ਧ ਪ ਮ | ਰ – ਸ – |
| ਦੁ ਰ ਲ ਭ | ਦੇ – ਹ ਖੋ | ਈ – ਅ ਗਿ | ਆ ਨੀ ਜ ੜ |
| ਮ ਮ ਮ ਮ | ਨ – ਨ ਨ | ਸੰ – ਸੰ ਸੰ | ਨ ਸੰ ਸੰ ਸੰ |
| ਅ ਪੁ ਣੀ – | ਆ – ਪ ਉ | ਪਾ – ੜੀ – | ਜੀ ਉ ਉ ਜਿਥੈ |
| ਨ ਨ ਰੰ – | ਸੰ – ਨੁ ਧ | ਪ – ਮ ਗ | ਰ ਗ ਮ ਪ |

## ਅੰਤਰਾ ੩

| | | | |
|---|---|---|---|
| ਤੇ – ਰੀ ਸ | ਰ ਣਿ ਮੇ ਰੇ | ਦੀ – ਨ ਦਇ | ਆ – ਲਾ – |
| ਮ – ਮ ਮ | ਮ ਮ ਮ ਮ | ਪ – ਪ ਪ | ਮ ਧ ਪ – |
| ਸੁ ਖ ਸਾ – | ਗ ਰ ਮੇ ਰੇ | ਗੁ ਰ ਗੋ – | ਪਾ – ਲਾ – |
| ਰ – ਰ – | ਮ ਮ ਪ ਪ | ਨੁ ਧ ਪ ਮ | ਰ – ਸ – |
| ਕ ਰਿ ਕਿ ਰ | ਪਾ – ਨਾ – | ਨ ਕ ਗੁ ਣ | ਗਾ – ਵੈ – |
| ਮ ਮ ਮ ਮ | ਨ – ਨ ਨ | ਸੰ ਸੰ ਸੰ ਸੰ | ਨ – ਸੰ – |
| ਰਾ – ਖ ਹੁ | ਸ ਰ ਮ ਅ | ਸਾ – ੜੀ – | ਜੀ ਉ ਜਿ ਥੈ |
| ਨ – ਰੰ ਰੰ | ਸੰ ਸੰ ਨੁ ਧ | ਪ – ਮ ਗ | ਰ ਗ ਮ ਪ |

### ਮਾਝ ਮਹਲਾ ੫ ॥

ਲਾਲ ਗੋਪਾਲ ਦਇਆਲ ਰੰਗੀਲੇ ॥ ਗਹਿਰ ਗੰਭੀਰ ਬੇਅੰਤ ਗੋਵਿੰਦੇ ॥ ਊਚ ਅਥਾਹ ਬੇਅੰਤ ਸੁਆਮੀ ਸਿਮਰਿ ਸਿਮਰਿ ਹਉ ਜੀਵਾਂ ਜੀਉ ॥੧॥ ਦੁਖ ਭੰਜਨ ਨਿਧਾਨ ਅਮੋਲੇ ਨਿਰਭਉ ਨਿਰਵੈਰ ਅਥਾਹ ਅਤੋਲੇ । ਅਕਾਲ ਮੂਰਤਿ ਅਜੂਨੀ ਸੰਭੌ ਮਨ ਸਿਮਰਤ ਠੰਢਾ ਥੀਵਾਂ ਜੀਉ ॥੨॥ ਸਦਾ ਸੰਗੀ ਹਰਿ ਰੰਗ ਗੋਪਾਲਾ ॥ ਊਚ ਨੀਚ ਕਰੇ ਪ੍ਰਤਿਪਾਲਾ ॥ ਨਾਮੁ ਰਸਾਇਣੁ ਮਨੁ ਤ੍ਰਿਪਤਾਇਣੁ ਗੁਰਮੁਖਿ ਅੰਮ੍ਰਿਤੁ ਪੀਵਾਂ ਜੀਉ ॥ ੩ ॥ ਦੁਖਿ ਸੁਖਿ ਪਿਆਰੇ ਤੁਧੁ ਧਿਆਈ ॥ ਏਹ ਸੁਮਤਿ ਗੁਰੂ ਤੇ ਪਾਈ ॥ ਨਾਨਕ ਕੀ ਧਰ ਤੂੰ ਹੈ ਠਾਕੁਰ ਹਰਿ ਰੰਗਿ ਪਾਰਿ ਪਰੀਵਾਂ ਜੀਉ ॥੪॥੯॥੧੬॥

## ਰਾਗ ਮਾਝ—ਤੀਨ ਤਾਲ

## ਅਸਥਾਈ

| | | | |
|---|---|---|---|
| ਲਾ – ਲ ਗੋ | ਪਾ – ਲ ਦਇ | ਆ – ਲ ਰੰ | ਗੀ – ਲੇ – |
| ਰ ਗ ਮ ਪ | ਮ – ਗ ਰ | ਸ – ਨੰ ਨੰ | ਸ – ਸ – |
| ० | ੩ | × | ੨ |
| ਗ ਹਿ ਰ ਗੰ | ਭੀ – ਰ ਬੇ | ਅੰ – ਤ ਗੋ | ਵਿੰ – ਦੇ – |
| ਪ ਪ ਪ ਪ | ਪ – ਧ ਮ | ਪ ਨ ਨ ਨ | ਸਂ – ਸਂ – |
| ਊ – ਚ ਅ | ਥਾ – ਹ ਬੇ | ਅੰ – ਤ ਸੁ | ਆ – ਮੀ – |
| ਸਂ – ਨੁ ਨੁ | ਧ ਪ ਧੰ ਮ | ਪ ਪ ਨ ਨ | ਸਂ – ਸਂ – |
| ਸਿ ਮ ਰਿ ਸ | ਮ ਰਿ ਹ ਉ | ਜੀ – ਵਾਂ – | ਜੀ – ਉ – |
| ਸਂ ਸਂ ਸਂ ਸਂ | ਸਂ ਸਂ ਨੁ ਧ | ਪ ਧ ਪ ਮ | ਗ – ਮ – |

## ਅੰਤਰਾ ੧

| | | | |
|---|---|---|---|
| ਦੁ ਖ ਭੰ – | ਜ ਨ ਨਿ – | ਧਾ – ਨ ਅ | ਮੋ – ਲੇ – |
| ਪ ਪ ਪ – | ਪ ਪ ਧ ਪ | ਮ – ਗੁ ਰ | ਗ – ਮ – |
| ਨਿ ਰ ਭਉ ਨਿਰ | ਵੈ – ਰ ਅ | ਥਾ – ਹ ਅ | ਤੋ – ਲੇ ਅ |
| ਪ ਪ ਪ ਪ | ਪ – ਧ ਪ | ਮ – ਗੁ ਰ | ਗ – ਮ ਮ |
| ਕਾ – ਲ ਮੂ | ਰ – ਤਿ ਅ | ਜੂ – ਨੀ – | ਸੰ ਭੌ ਮ ਨ |
| ਪ – ਪ ਪ | ਪ – ਧ ਮ | ਪ – ਪ ਨ | ਸਂ ਸਂ ਸਂ ਸਂ |

| | | | |
|---|---|---|---|
| ਸਿ ਮ ਰ ਤ | ਠੰ – ਢਾ – | ਥੀ – ਵਾਂ – | ਜੀ – ਉ – |
| ਸੰ ਸੰ ਮੰ ਸੰ | ਸੰ – ਸੰ ਨੁ | ਧ ਪ ਧ ਪ | ਮ ਗ ਮ – |
| ੦ | ੩ | × | ੨ |

## ਅੰਤਰਾ ੨

| | | | |
|---|---|---|---|
| ਸ – ਦਾ ਸੈ | ਗੀ – ਹ ਰਿ | ਰੰ – ਗ ਗੋ | ਪਾ – ਲਾ – |
| ਪ – ਪ ਪ | ਪ – ਧ ਪ | ਮ – ਗੁ ਰ | ਗ – ਮ – |
| ਊ – – ਚ | ਨੀ – ਚ ਕ | ਰੈ – ਪ੍ਰ ਤਿ | ਪਾ – ਲਾ – |
| ਪ – ਪ ਪ | ਪ – ਧ ਪ | ਮ – ਗੁ ਰ | ਗ – ਮ – |
| ਨਾ – ਮੁ ਰ | ਸਾ – ਇ ਣੁ | ਮ ਨੁ ਤ੍ਰਿ ਪ | ਤਾ – ਇ ਣੁ |
| ਪ – ਪ ਪ | ਪ – ਧ ਮ | ਪ ਪ ਪ ਨ | ਸੰ – ਸੰ ਸੰ |
| ਗੁ ਰ ਮੁ ਖਿ | ਅੰ – ਮ੍ਰਿ ਤੁ | ਪੀ – ਵਾਂ – | ਜੀ – ੳ – |
| ਸੰ ਸੰ ਸੰ ਸੰ | ਸੰ – ਸੰ ਨੁ | ਧ ਪ ਧ ਪ | ਮ ਗ ਮ – |

## ਅੰਤਰਾ ੩

| | | | |
|---|---|---|---|
| ਦੁ ਖਿ ਸੁ ਖਿ | ਪਿਆ – ਰੇ – | ਤੂ – ਧੁ ਧਿ | ਆ – ਈ – |
| ਪ ਪ ਪ ਪ | ਪ – ਧ ਪ | ਮ – ਗੁ ਰ | ਗ – ਮ – |
| ਏ – ਹ ਸੁ | ਮ – ਤਿ ਗੁ | ਰੂ – ਤੇ – | ਪਾ – ਈ – |
| ਪ – ਪ ਪ | ਪ – ਧ ਪ | ਮ – ਗੁ ਰ | ਗ – ਮ – |
| ਨਾ – ਨ ਕ | ਕੀ – ਧ ਰ | ਤੂੰ – ਹੈ – | ਠਾ – ਕੁ ਰ |
| ਪ – ਪ ਪ | ਪ – ਧ ਮ | ਪ – ਪ ਨ | ਸੰ – ਸੰ ਸੰ |
| ਹ ਰਿ ਰੰ ਗਿ | ਪਾ – ਰਿ ਪ | ਥੀ – ਵਾਂ – | ਜੀ – ਉ – |
| ਸੰ ਸੰ ਸੰ ਸੰ | ਸੰ – ਸੰ ਨੁ | ਧ ਪ ਧ ਪ | ਮ ਗ ਮ – |

## ਰਾਗ ਗਉੜੀ

ਗਉੜੀ ਦੀਆਂ ਕਿਸਮਾਂ ਬਹੁਤ ਸਾਰੀਆਂ ਹਨ । ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅਠ ਕਿਸਮਾਂ ਦੇ ਨਾਮ ਆਉਂਦੇ ਹਨ। ਯਥਾ :—

੧. ਗਉੜੀ ਗੁਆਰੇਰੀ, ੨. ਗਉੜੀ ਚੇਤੀ, ੩. ਗਉੜੀ ਬੈਰਾਗਣ, ੪. ਗਉੜੀ ਦੀਪਕੀ, ੫. ਗਉੜੀ ਪੂਰਬੀ, ੬. ਗਉੜੀ ਮਾਲਵਾ, ੭. ਗਉੜੀ ਮਾਲਾ, ੮. ਗਉੜੀ ਮਾਝ।

ਪੁਰਾਤਨ ਸੰਗੀਤ ਗਰੰਥਾਂ ਵਿਚ ਵੀ ਗਉੜੀ ਦੀਆਂ ਕੁਝ ਕਿਸਮਾਂ ਦਾ ਜ਼ਿਕਰ ਆਉਂਦਾ ਹੈ। ਬੜੀ ਖੋਜ ਮਗਰੋਂ ਜੋ ਚੀਜ਼ਾਂ ਮਿਲੀਆਂ ਹਨ, ਅਗੇ ਦਰਜ ਕੀਤੀਆਂ ਜਾਂਦੀਆਂ ਹਨ। ਪੁਰਾਤਨ ਗ੍ਰੰਥਾਂ ਵਿਚੋਂ ਉਪਰ ਦਿਤੀਆਂ ਸਾਰੀਆਂ ਕਿਸਮਾਂ ਦੇ ਨਾਮ ਨਹੀਂ ਮਿਲੇ, ਇਸ ਪਾਸੇ ਹੋਰ ਖੋਜ ਦੀ ਬਹੁਤ ਲੋੜ ਹੈ।

## ਰਾਗ ਗਉੜੀ ਭੈਰਉ ਠਾਠ

ਭੈਰਉ ਠਾਠ ਤੋਂ ਉਤਪੰਨ ਹੋਣ ਵਾਲੀ ਗਉੜੀ ਦੀ ਜਾਤੀ ਔਡਵ ਸੰਪੂਰਨ ਹੈ। ਆਰੋਹੀ ਵਿਚ ਗੰਧਾਰ ਅਤੇ ਧੈਵਤ ਸੁਰਾਂ ਵਰਜਿਤ ਹਨ, ਅਵਰੋਹੀ ਸੰਪੂਰਨ ਹੈ। ਇਸ ਦਾ ਵਾਦੀ ਸੁਰ ਰਿਖਬ ਹੈ ਅਤੇ ਸਮਵਾਦੀ ਪੰਚਮ ਹੈ ਗਾਣੇ ਦਾ ਵਕਤ ਦਿਨ ਦਾ ਪਿਛਲਾ ਪਹਿਰ ਹੈ। ਇਸ ਰਾਗ ਵਿਚ ਕਾਲਿੰਗੜੇ ਦਾ ਅੰਗ ਨਜ਼ਰ ਆਉਂਦਾ ਹੈ। ਸ੍ਰੀ ਰਾਗ ਅਤੇ ਕਾਲਿੰਗੜਾ ਮਿਲ ਕੇ ਇਹ ਰਾਗ ਬਣਿਆ ਹੈ ਮੰਦਰ ਅਸਥਾਨ ਦੀ ਨਿਖਾਧ ਲਗਾਣ ਨਾਲ ਇਸ ਰਾਗ ਦੀ ਖਾਸ ਸ਼ਕਲ ਪੈਦਾ ਹੁੰਦੀ ਹੈ । ਮੰਦਰ ਤੇ ਮਧ ਅਸਥਾਨ ਦੀਆਂ ਸੁਰਾਂ ਇਸ ਰਾਗ ਵਿਚ ਜ਼ਿਆਦਾ ਕਰਕੇ ਵਰਤੀਆਂ ਜਾਂਦੀਆਂ ਹਨ।

ਆਰੋਹੀ—ਸ ਰੁ ਮ ਪ ਨ ਸੰ
ਅਵਰੋਹੀ—ਸੰ ਨ ਧੁ ਪ ਮ ਗ ਰੁ ਸ

ਰਿਖਬ ਤੇ ਧੈਵਤ ਕੋਮਲ ਹਨ ਬਾਕੀ ਸੁਧ ਸੁਰਾਂ ਹਨ।
ਪਕੜ—ਸ ਨ਼ ਧੁ਼ ਨ਼, ਰੁ ਗ ਰੁ ਮ, ਗ ਰੁ ਸ ਰੁ ਨ਼, ਸ।



ਗਉੜੀ ਮਹਲਾ ੫ ॥

ਐਸੀ ਪ੍ਰੀਤ ਗੋਵਿੰਦ ਸਿਉ ਲਾਗੀ ॥ ਮੇਲ ਲਏ ਪੂਰਨ ਵਡਭਾਗੀ ॥੧॥ਰਹਾਉ॥ ਭਰਤਾ ਪੇਖਿ ਬਿਗਸੈ ਜਿਉ ਨਾਰੀ॥ਤਿਉ ਹਰਿ ਜਨ ਜੀਵੈ ਨਾਮੁ ਚਿਤਾਰੀ॥੧॥ਪੂਤ ਪੇਖ ਜਉ ਜੀਵਤ ਮਾਤਾ ॥ ਓਤਿ ਪੋਤਿ ਜਨੁ ਹਰਿ ਸਿਉ ਰਾਤਾ ॥ ੨ ॥ ਲੋਭੀ ਅਨਦੁ ਕਰੈ ਪੇਖਿ ਧਨਾ ॥ ਜਨ ਚਰਨ ਕਵਲ ਸਿਉ ਲਾਗੋ ਮਨਾ ॥ ੩ ॥ ਬਿਸੁਰ ਨਹੀ ਇਕੁ ਤਿਲੁ ਦਾਤਾਰੁ ॥ ਨਾਨਕ ਕੇ ਪ੍ਰਭ ਪ੍ਰਾਨ ਅਧਾਰ ॥੪॥੯੧॥੧੬੨॥

# ਰਾਗ ਗਉੜੀ—ਭੈਰਉ ਠਾਠ—ਤੀਨ ਤਾਲ

## ਅਸਥਾਈ

| | | | |
|---|---|---|---|
| ਐ – ਸੀ – | ਪ੍ਰੀ – ਤ ਗੋ | ਵਿੰ ਦ ਸਿ ਉ | ਲਾ – ਗੀ – |
| ਸ ਨ਼ ਧ਼ੁ ਨ਼ | ਸ ਗ ਗ ਮ | ਗ ਰੁ ਸ ਰੁ | ਸ ਨ਼ ਸ – |
| ੦ | ੩ | × | ੨ |
| ਮੇ – ਲ ਲ | ਏ – ਪੂ – | ਰ ਨ ਵ ਡ | ਭਾ – ਗੀ – |
| ਗ ਮ ਗ ਗ | ਮ ਧੁ ਪ ਪ | ਗ ਮ ਗ ਰੁ | ਸ਼ ਨ਼ ਸ – |

## ਅੰਤਰਾ ੧

| | | | |
|---|---|---|---|
| ਭ ਰ ਤਾ – | ਪੇ ਖ ਬਿ ਗ | ਸੈ – ਜਿ ਉ | ਨਾ ਰੀ ਤਿ ਉ |
| ਮ ਮ ਗ ਮ | ਮ ਧੁ ਪ ਪ | ਪ ਧੁ ਪ ਧੁ | ਮ ਪ ਗ ਮ |
| ਹ ਰਿ ਜ ਨ | ਜੀ – ਵੈ – | ਨਾ – ਮੁ ਚਿ | ਤਾ – ਰੀ – |
| ਗ ਗ ਮ ਮ | ਗ ਧੁ ਪ ਧੁ | ਮ ਪ ਗ ਮ | ਗ ਰੁ ਸ – |
| ਪੂ – ਤ ਪੇ | – ਖ ਜਿ ਉ | ਜੀ – ਵ ਤ | ਮਾ – ਤਾ – |
| ਗ – ਮ ਪ | ਪ ਪ ਪ ਧੁ | ਪ ਧੁ ਮ ਪ | ਗ – ਮ – |
| ਓ – ਤਿ ਪੋ | – ਤਿ ਜ ਨੁ | ਹ ਰਿ ਸਿ ਉ | ਰਾ – ਤਾ – |
| ਮ – ਮ ਮ | ਧੁ ਪ ਪ ਧੁ | ਮ ਧੁ ਪ ਮ | ਗ ਰੁ ਸ – |

## ਅੰਤਰਾ ੨

| | | | |
|---|---|---|---|
| ਲੋ – ਭੀ – | ਅ ਨ ਦੁ ਕ | ਰੈ – ਪੇ ਖਿ | ਧ ਨਾ ਜ ਨ |
| ਮ – ਗ ਮ | ਮ ਧੁ ਪ ਪ | ਪ ਧੁ ਪ ਧੁ | ਮ ਪ ਗ ਮ |
| ਚ ਰ ਨ ਕ | ਵ ਲ ਸਿ ਉ | ਲਾ – ਗੋ – | ਮ – ਨਾ – |
| ਗ ਗ ਮ ਮ | ਗ ਧੁ ਪ ਧੁ | ਮ ਪ ਗ ਮ | ਗ ਰੁ ਸੁ – |

ਬਿ ਸੁ ਰ ਨ । ਹੀ – ਇ ਕੁ । ਤਿ ਲੁ ਦਾ – । ਤਾ – ਰੁ –
ਗ ਗ ਮ ਪ । ਪ – ਪ ਧੁ । ਪ ਧੁ ਮ ਪ । ਗ – ਮ –
ਨਾ – ਨ ਕ । ਕੇ – ਪ੍ਰ ਭ । ਪ੍ਰਾ – ਨ ਅ । ਧਾ – ਰ –
ਮ – ਮ ਮ । ਧੁ ਪ ਪ ਧੁ । ਮ ਧੁ ਪ ਮ । ਗ ਰ ਸ –

## ਰਾਗ ਗਉੜੀ–ਪੂਰਬੀ ਠਾਠ

ਪੂਰਬੀ ਠਾਠ ਦੀ ਗਉੜੀ ਦੀ ਜਾਤ ਔਡਵ-ਸੰਪੂਰਨ ਹੈ। ਆਰੋਹੀ ਵਿਚ ਗੰਧਾਰ ਤੇ ਧੈਵਤ ਸੁਰ ਵਰਜਿਤ ਹਨ । ਅਮਰੋਹੀ ਸੰਪੂਰਨ ਹੈ । ਇਸ ਦਾ ਵਾਦੀ ਸੁਰ ਰਿਖਬ ਹੈ ਅਤੇ ਸਮਵਾਦੀ ਪੰਚਮ ਹੈ । ਗਾਣੇ ਦਾ ਸਮਾਂ ਪਿਛਲਾ ਪਹਿਰ ਦਿਨ ਦਾ ਹੈ । ਇਸ ਰਾਗ ਵਿਚ ਸਿਰੀ ਰਾਗ ਦਾ ਅੰਗ ਮਾਲੂਮ ਹੁੰਦਾ ਹੈ। ਮੰਦਰ ਅਸਥਾਨ ਦੀ ਨਿਖਾਧ ਬੜੀ ਅਨੰਦ ਦਾਇਕ ਹੈ । ਕਈ ਗੁਣੀ ਇਸ ਵਿਚ ਦੋਨੋਂ ਮਧਮਾਂ ਲਗਾਂਦੇ ਹਨ।

ਆਰੋਹੀ–ਸ ਰੁ ਮੇ ਪ ਨ ਸਂ
ਅਵਰੋਹੀ–ਸਂ ਨ ਧੁ ਪ ਮੇ ਗ ਰੁ ਸ
ਰਿਖਬ ਤੇ ਧੈਵਤ ਕੋਮਲ ਮਧਮ ਤੀਵਰ। ਹੋਰ ਸੁਰਾਂ ਸੁਧ ਹਨ।
ਪਕੜ–ਸ ਨ਼ ਧੁ ਨ਼, ਰੁ ਗ, ਰੁ ਮੇ, ਗ ਰੁ ਸ ਰੁ ਨ਼, ਸ।

## ਸਰਗਮ ਰਾਗ ਗਉੜੀ ਪੂਰਬੀ--ਤੀਨ ਤਾਲ

### ਅਸਥਾਈ

ਪ ਮੇ ਪ ਮੇ । ਗ ਮੇ ਗ ਰੁ । ਸ ਨਂ ਸ ਰੁ । ਗ ਰੁ ਗ –
ਨ਼ ਰੁ ਨ਼ ਧੁ਼ । ਮੇ ਧੁ਼ ਸ – । ਸ ਰੁ ਗ ਮੇ । ਗ ਰ ਸ –

### ਅੰਤਰਾ ੧

ਪ ਪ ਮੇ ਗ । ਮੇ ਧੁ ਸਂ – । ਨ ਰੁਂ ਨ ਧੁ । ਨ ਧੁ ਪ –
ਪ ਗ਼ ਰ ਸ । ਮੇ ਧੁ ਨ ਸਂ । ਨ ਧੁ ਨ ਸਂ । ਨ ਧੁ ਪ –

ੴ ਸਤਿਗੁਰ ਪ੍ਰਸਾਦਿ ॥ ਰਾਗੁ ਗਉੜੀ ਮਹਲਾ ੯ ॥

ਸਾਧੋ ਮਨ ਕਾ ਮਾਨੁ ਤਿਆਗਉ ॥ ਕਾਮ ਕ੍ਰੋਧੁ ਸੰਗਤਿ ਦੁਰਜਨ ਕੀ ਤਾਤੇ ਅਹਿਨਿਸਿ ਭਾਗਉ ॥ ੧ ॥ ਰਹਾਉ ॥ ਸੁਖੁ ਦੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ ॥ ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ ॥ ੧ ॥ ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ ॥ ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂ ਗੁਰਮੁਖਿ ਜਾਨਾ ॥ ੨ ॥ ੧ ॥

## ਰਾਗੁ ਗਉੜੀ—ਪੂਰਬੀ ਠਾਠ—ਤਾਲ ਤੀਨ

### ਅਸਥਾਈ

| | | | |
|---|---|---|---|
| ਮ ਨ ਕਾ – | ਮਾ – ਨ ਤਿ | ਆ – ਗਉ – | ਸਾ – ਧੋ – |
| ਗ ਰੁ ਸ ਨ਼ | ਧ਼ – ਨ਼ ਸ | ਰੁ – ਰੁ – | ਸ – ਸ – |
| ੦ | ੩ | × | ੨ |
| ਕਾ – ਮ ਕ੍ਰੋ | – ਧ ਸੰ | ਗ ਤਿ ਦੁ ਰ | ਜ ਨ ਕੀ – |
| ਮ॑ – ਧੁ ਧੁ | ਨ – ਨ ਸਂ | ਰੁਂ ਰੁਂ ਰੁਂ ਰੁਂ | ਸਂ ਸਂ ਸਂ – |
| ਤਾ – ਤੇ – | ਅ ਹਿ ਨਿ ਸਿ | ਭਾ – ਗਉ – | ਸਾ – ਧੋ – |
| ਸਂ – ਪ – | ਮ॑ ਮ॑ ਪ ਧੁ | ਮ॑ ਗ ਰੁ ਮ॑ | ਗ ਰੁ ਸ – |

### ਅੰਤਰਾ ੧

| | | | |
|---|---|---|---|
| ਸੁ ਖੁ ਦੁ ਖ | ਦੋ – ਨੋ – | ਸ ਮ ਕ ਰਿ | ਜਾ – ਨੈ – |
| ਮ॑ ਮ॑ ਮ॑ ਗ | ਮ॑ – ਧੁ – | ਨ ਨ ਨ ਨ | ਸਂ – ਸਂ – |
| ਅਉ– ਰ ਮਾ | – ਨ ਅ ਪ | ਮਾ – – – | ਨਾ – – – |
| ਨ – ਨ ਨ | ਨ ਨ ਸਂ ਰੁਂ | ਸਂ – ਨ – | ਧੁ – ਪ – |
| ਰ ਰ ਖ ਸੋ | – ਗ ਤੇ – | ਰ – ਹੈ ਅ | ਤੀ – ਤਾ – |
| ਪ ਮ॑ ਪ ਧੁ | ਮ॑ ਮ॑ ਗ – | ਰੁ ਗ ਮ॑ ਗ | ਰੁ – ਸ – |
| ਤਿ ਨਿ ਜ ਗ | ਤ – ਤੁ ਪ | ਛਾ – ਨਾ – | ਸਾ – ਧੋ – |
| ਸ ਪ ਪ ਪ | ਮ॑ – ਪ ਧੁ | ਮ॑ ਗ ਮ॑ ਗ | ਰੁ – ਸ – |

## ਅੰਤਰਾ ੨

| | | | |
|---|---|---|---|
| ਉ ਸ ਤ ਤਿ | ਨਿੰ – ਦਾ – | ਦੋ – ਊ ਤਿ | ਆ – ਗੋ – |
| ਮੇ ਮੇ ਮੇ ਗ | ਮੇ – ਧ॒ – | ਨ – ਨ ਨ | ਸੰ – ਸੰ – |
| ੦ | ੩ | × | ੨ |
| ਖੋ – ਜੈ – | ਪ ਦ ਨਿ ਰ | ਬਾ – | ਨਾ – – |
| ਨ – ਨ – | ਨ ਨ ਸੰ ਰੁੰ | ਸੰ – ਨ – | ਧ॒ – ਪ – |
| ਜ ਨ ਨਾ – | ਨ ਕ ਇ ਹੁ | ਖੇ – ਲੁ ਕ | ਠ ਨੁ ਹੈ – |
| ਪ ਮੇ ਪ ਧ॒ | ਮੇ ਮੇ ਗ – | ਰੁ ਗ ਮੇ ਗ | ਰੁ ਰੁ ਸ – |
| ਕਿ ਨ ਹੂ – | ਗੁ ਰ ਮੁ ਖਿ | ਜਾ – ਨਾ – | ਸਾ – ਧੋ – |
| ਸ ਪ ਪ – | ਮੇ ਮੇ ਪ ਧ॒ | ਮੇ ਗ ਮੇ ਗ | ਰੁ – ਸ – |

### ਰਾਗੁ ਗਉੜੀ ਚੇਤੀ

ਗਉੜੀ ਚੇਤੀ ਪੂਰਬੀ ਠਾਠ ਦਾ ਖਾਡਵ ਸੰਪੂਰਨ ਰਾਗ ਹੈ। ਆਰੋਹੀ ਵਿਚ ਗੰਧਾਰ ਦਾ ਸੁਰ ਵਰਜਿਤ ਹੈ। ਇਸ ਦਾ ਵਾਦੀ ਸੁਰ ਪੰਚਮ ਹੈ ਅਤੇ ਸਮਵਾਦੀ ਖਰਜ ਹੈ। ਗਾਣੇ ਦਾ ਸਮਾਂ ਪਿਛਲੇ ਪਹਿਰ ਸ਼ਾਮ ਦਾ ਹੈ। ਇਸ ਵਿਚ ਦੋਨੋਂ ਮਧਮਾਂ ਲਗਾ-ਈਆਂ ਜਾਂਦੀਆਂ ਹਨ। ਇਹ ਰਾਗ ਚੇਤ ਦੇ ਮਹੀਨੇ ਜ਼ਿਆਦਾ ਕਰਕੇ ਗਾਇਆ ਜਾਂਦਾ ਹੈ। ਇਸ ਵਾਸਤੇ ਇਸ ਦਾ ਨਾਮ ਗਉੜੀ ਚੇਤੀ ਪੈ ਗਿਆ ਹੈ। ਇਸ ਰਾਗ ਦਾ ਸਰੂਪ ਇਸ ਤਰ੍ਹਾਂ ਸਪਸ਼ਟ ਹੁੰਦਾ ਹੈ। ਨ ਧ॒ ਪ ਧ॒ ਮ ਮੇ ਧ॒ ਮੇ ਗ ਰੁ ਗ ਰੁ ਸ। ਗਉੜੀ ਅਤੇ ਸਿਰੀ ਰਾਗ ਦੇ ਮੇਲ ਤੋਂ ਇਹ ਰਾਗ ਬਣਿਆ ਹੈ।

ਆਰੋਹੀ–ਸ ਰੁ ਮੇ ਪ ਮੇ ਧ॒ ਨ ਸੰ
ਅਵਰੋਹੀ–ਸੰ ਨ ਧੁ ਪ ਧ॒ ਮ ਪ ਮੇ ਧ॒ ਮੇ ਗ ਰੁ ਗ ਰੁ ਸ।

ਇਸ ਰਾਗ ਵਿਚ ਰਿਖਬ ਤੇ ਧੈਵਤ ਕੋਮਲ, ਮਧਮ ਦੋਨੋਂ ਤੇ ਹੋਰ ਸੁਰਾਂ ਸ਼ੁਧ ਹਨ।

ਪਕੜ–ਨ ਧੁ ਪ ਧ॒ ਮ, ਮੇ ਧ॒ ਮੇ ਗ ਰੁ ਗ ਰੁ ਸ।

—०—

ਰਾਗੁ ਗਉੜੀ ਚੇਤੀ ਮਹਲਾ ੫ ॥

ੴ ਸਤਿਗੁਰ ਪ੍ਰਸਾਦਿ ॥ ਸੁਖੁ ਨਾਹੀ ਰੇ ਹਰਿ ਭਗਤਿ ਬਿਨਾ ॥ ਜੀਤਿ ਜਨਮੁ ਇਹੁ ਰਤਨੁ ਅਮੋਲਕੁ ਸਾਧ ਸੰਗਤਿ ਜਪਿ ਇਕ ਖਿਨਾ ॥ ੧ ॥ ਰਹਾਉ ॥ ਸੁਤ ਸੰਪਤਿ ਬਨਿਤਾ ਬਿਨੋਦ ॥ ਛੋਡਿ ਗਏ ਬਹੁ ਲੋਗ ਭੋਗ ॥ ੧ ॥ ਹੈਵਰ ਗੈਵਰ ਰਾਜ ਰੰਗ ॥ ਤਿਆਗਿ ਚਲਿਓ ਹੈ ਮੂੜ ਨੰਗ ॥ ੨ ॥ ਚੋਆ ਚੰਦਨ ਦੇਹ ਫੂਲਿਆ ॥ ਸੋ ਤਨੁ ਧਰ ਸੰਗਿ ਰੂਲਿਆ ॥ ੩ ॥ ਮੋਹਿ ਮੋਹਿਆ ਜਾਨੈ ਦੂਰਿ ਹੈ ॥ ਕਹੁ ਨਾਨਕ ਸਦਾ ਹਦੂਰ ਹੈ ॥ ੪ ॥ ੧ ॥ ੧੩੯ ॥

## ਰਾਗ ਗਉੜੀ ਚੇਤੀ—ਤੀਨ ਤਾਲ

### ਅਸਥਾਈ

| | | | |
|---|---|---|---|
| ਸੁ ਖੁ ਨਾ — | ਹੀ ਰੇ ਹ ਰਿ | ਭ ਗ ਤ ਬਿ | ਨਾ — — — |
| ਮ̍ ਪ ਨ ਸਂ | ਰੁਂ ਰੁਂ ਸਂ ਸਂ | ਨ ਰੁਂ ਨ ਧੁ | ਪ — ਮ — |
| ੩ | × | ੨ | ੦ |
| ਜੀ — ਤਿ ਜ | ਨ ਮੁ ਏ ਹੁ | ਰ ਤ ਨ ਅ | ਮੋ — ਲ ਕ |
| ਮ̍ ਧੁ ਨ ਰੁਂ | ਨ ਧੁ ਪ ਪ | ਧੁ ਮ ਪ ਗ | ਮ̍ ਗ ਰੁ ਸ |
| ਸਾ — ਧ ਸੰ | ਗ ਤ ਜ ਪ | ਇ — ਕ ਖਿ | ਨਾ — — — |
| ਰੁ — ਪ ਪ | ਮ̍ ਧੁ ਨ ਰੁਂ | ਨ ਧੁ ਪ ਧੁ | ਪ — ਮ — |

### ਅੰਤਰਾ ੧

| | | | |
|---|---|---|---|
| ਸੁ ਤ ਸੰ — | ਪ ਤਿ ਬ ਨਿ | ਤਾ — — ਬਿ | ਨੋ — ਦ — |
| ਮ̍ ਮ̍ ਧੁ — | ਸਂ ਸਂ ਸਂ ਸਂ | ਰੁਂ — ਰੁਂ ਰੁਂ | ਗਂ ਰੁਂ ਸਂ — |
| ਛੋ — ਡ ਗ | ਏ — ਬ ਹੁ | ਲੋ — — ਗ | ਭੋ — — ਗ |
| ਨ — ਰੁਂ ਗਂ | ਰੁਂ ਸਂ ਰੁਂ ਨ | ਧੁ ਪ ਪ ਧੁ | ਪ ਧੁ ਮ — |

### ਅੰਤਰਾ ੨

| | | | |
|---|---|---|---|
| ਹੈ — ਵ ਰ | ਗੈ — ਵ ਰ | ਗ — — ਜ | ਰੰ — ਗ — |
| ਮ̍ — ਮ̍ ਧੁ | ਸਂ — ਸਂ ਸਂ | ਰੁਂ — ਰੁਂ ਰੁਂ | ਗਂ ਰੁਂ ਸਂ — |
| ਤਿਅ—ਗਚਲਿ | ਉ — ਹੈ — | ਮੂ — ੜ ਨ | ਨੰ — ਗ — |
| ਨ — ਰੁਂ ਗਂ | ਰੁ ਸਂ ਰੁਂ ਨ | ਧੁ — ਪ ਧੁ | ਪ ਧੁ ਮ — |

## ਅੰਤਰਾ ੩

ਚੋ – ਆ – । ਚੰ – ਦ ਨ । ਦੇ – ਹ – । ਫੂ – ਲਿਆ –
ਮੇ – ਧੁ – । ਸਂ – ਸਂ ਸਂ । ਰੁਂ – ਰੁਂ – । ਗਂ ਰੁਂ ਸ –
੦ ੩ × ੨
ਸੋ – ਤ ਨੁ । ਧ ਰ ਸੰਗਿ । ਰੂ – – ਲਿ । ਆ – – –
ਨ – ਰੁਂ ਗਂ । ਰੁਂ ਸਂ ਰੁਂ ਨ । ਧੁ – ਪ ਧੁ । ਪ ਧੁ ਮ –

## ਅੰਤਰਾ ੪

ਮੋਹਿ

ਮੋ ਹਿ ਆ – । ਜਾ – ਨੈ – । ਦੂ – – ਰ । ਹੈ – ਕ ਹੁ
ਮੇ – ਧੁ – । ਸਂ – ਸਂ – । ਰੁਂ – ਰੁਂ ਰੁਂ । ਗਂ ਰੁਂ ਸਂ ਸਂ

ਨਾ – ਨ ਕ । ਸ – ਦਾ ਹ । ਜੂ – – ਰ । ਹੈ – – –
ਨ – ਰੁਂ ਗਂ । ਰੁਂ ਸਂ ਰੁਂ ਨ । ਧੁ – ਪ ਧੁ । ਪ ਧੁ ਮ –

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗਉੜੀ ਮਾਲਵਾ ਦਾ ਨਾਮ ਆਉਂਦਾ ਹੈ। ਗ੍ਰੰਥਾਂ ਵਿਚ ਖੋਜ ਕਰਨ ਤੋਂ ਇਕ ਮਾਲਵੀ ਨਾਮੀ ਰਾਗ ਮਿਲਿਆ ਹੈ ਹੋ ਸਕਦਾ ਹੈ ਕਿ ਇਹੋ ਹੀ ਰਾਗ ਗਉੜੀ ਮਾਲਵਾ ਹੋਵੇ। ਜਿਸ ਤਰ੍ਹਾਂ ਗਉੜੀ ਪੂਰਬੀ ਸ੍ਰੀ ਅੰਗ ਕਰਕੇ ਗਾਇਆ ਜਾਂਦਾ ਹੈ ਐਸੇ ਇਹ ਵੀ ਗਾਇਆ ਜਾਂਦਾ ਹੈ। ਬਾਕੀ ਇਸ ਦੇ ਵਾਦੀ ਸਮਵਾਦੀ ਸੁਰ ਵੀ ਗਉੜੀ ਪੂਰਬੀ ਵਲੇ ਹੀ ਹਨ। ਇਸ ਦਾ ਗਾਣੇ ਦਾ ਵਕਤ ਭੀ ਉਹੋ ਹੀ ਹੈ। ਇਸਦੀ ਜਾਤੀ ਖਾਡਵ-ਖਾਡਵ ਹੈ। ਰਿਖਬ ਵਾਦੀ ਅਤੇ ਪੰਚਮ ਸਮਵਾਦੀ ਹੈ। ਇਸ ਵਿਚ ਗ ਪ, ਅਤੇ ਨ ਪ ਸੁਰਾਂ ਦਾ ਜੋੜ ਅਤੀ ਸੁੰਦ੍ਰ ਹੈ ਇਹ ਬੜਾ ਸੁੰਦ੍ਰ ਰਾਗ ਹੈ। ਆਰੋਹੀ ਵਿਚ ਨਿਖਾਧ ਵਰਜਿਤ ਹੈ ਅਤੇ ਅਵਰੋਹੀ ਵਿਚ ਧੈਵਤ ਵਰਜਿਤ ਹੈ।

ਆਰੋਹੀ–ਸ ਰੁ ਗ ਮੇ ਪ ਮੇ ਧ ਸਂ।

ਅਵਰੋਹੀ–ਸਂ ਨ ਪ ਮੇ ਗ ਰੁ ਸ।

ਪਕੜ–ਸ, ਪ ਗ, ਪ ਗ, ਰੁ ਸ, ਸ ਗ, ਮੇ ਧੁ, ਰਂ, ਸਂ।

—o—

ਰਾਗੁ ਗੋੜੀ ਮਾਲਵਾ ਮਹਲਾ ੫ ॥

੧ ਓ ਸਤਿਗੁਰ ਪ੍ਰਸਾਦਿ ॥ ਹਰਿਨਾਮੁ ਲੇਹੁ ਮੀਤਾ ਲੇਹੁ ॥ ਆਗੈ ਬਿਖਮ ਪੰਥੁ ਭਿਆਨ ॥ ੧ ॥ ਰਹਾਉ ॥ ਸੇਵਤ ਸੇਵਤ ਸਦਾ ਸੇਵਿ ਤੇਰੈ ਸੰਗਿ ਬਸਤੁ ਹੈ ਕਾਲੁ ॥ ਕਰਿ ਸੇਵਾ ਤੂੰ ਸਾਧ ਕੀ ਹੋ ਕਾਟੀਐ ਜਮਜਾਲੁ ॥ ੧ ॥ ਹੋਮ ਜਗ ਤੀਰਥ ਕੀਏ ਬਿਚਿ ਹਉਮੈ ਬਧੇ ਬਿਕਾਰ ॥ ਨਰਕੁ ਸੁਰਗੁ ਦੁਇ ਭੁੰਚਨਾ ਹੋਇ ਬਹੁਰਿ ਬਹੁਰਿ ਅਵਤਾਰ ॥ ਸਿਵਪੁਰੀ ਬ੍ਰਹਮ ਇੰਦ੍ਰ ਪੁਰੀ ਨਿਹਚਲੁ ਕੋ ਥਾਉ ਨਾਹਿ ॥ ਬਿਨੁ ਹਰਿ ਸੇਵਾ ਸੁਖੁ ਨਹੀ ਹੋ ਸਾਕਤ ਆਵਹਿ ਜਾਹਿ ॥ ੩ ॥ ਜੈਸੋ ਗੁਰਿ ਉਪਦੇਸਿਆ ਮੈ ਤੈਸੋ ਕਹਿਆ ਪੁਕਾਰਿ ॥ ਨਾਨਕੁ ਕਹੈ ਸੁਨਿ ਰੇ ਮਨਾ ਕਰਿ ਕੀਰਤਨੁ ਹੋਇ ਉਧਾਰੁ ॥੪॥੧॥੧੫੮॥

## ਰਾਗ ਗੋੜੀ ਮਾਲਵਾ—ਤੀਨ ਤਾਲ

### ਅਸਥਾਈ

| | | | |
|---|---|---|---|
| | | | ਹ ਰਿ |
| | | | ਸ ਸ |
| ਨਾ – – ਮੁ | ਲੇ ਹੁ ਮੀ ਤਾ | ਲੇ – – – | ਹੁ – ਆ ਗੈ |
| ਪ – ਪ ਪ | ਪ ਗ ਗ ਪ | ਗ – ਰੁ ਰੁ | ਸ – ਸ – |
| ੦ | ੩ | × | ੨ |
| ਬਿ – ਖ ਮ | ਪੰ – ਥ ਭਿ | ਆ – – – | ਨ – ਹ ਰਿ |
| ਗ – ਗ ਗ | ਮ̍ – ਧੁ ਧੁ | ਸਂ – ਸਂ – | ਨ – ਮ̍ ਧੁ |

### ਅੰਤਰਾ ੧

| | | | |
|---|---|---|---|
| ਸੇ – ਵ ਤ | ਸੇ – ਵ ਤ | ਸੇ – ਵ ਸ | ਦਾ – ਤੇ ਰੈ |
| ਗ – ਮ̍ ਧੁ | ਸਂ – ਸਂ ਸਂ | ਸਂ – ਸਂ ਸਂ | ਸਂ ਰੁਂ ਸਂ – |
| ਸੰ – ਗਿ ਬ | ਸ ਤੁ ਹੈ – | ਕਾ – – – | ਲੁ – – – |
| ਗਂ – ਗਂ ਮੈ | ਗਂ ਗਂ ਰੁਂ ਸਂ | ਸਂ – ਸਂ ਸਂ | ਨ ਰੁਂ ਮੇ ਧੁ |
| ਕ ਰਿ ਸੇ – | ਵਾ – ਤੂੰ – | ਸਾ – – ਧ | ਕੀ – ਹੋ – |
| ਗ ਗ ਗ – | ਮੇ – ਧੁ ਧੁ | ਸਂ – ਸਂ – | ਨ ਰੁਂ ਮ̍ ਧੁ |
| ਕਾ – – ਟੀ | ਐ – ਜ ਮ | ਜਾ – – – | ਲੁ – ਹ ਰਿ |
| ਪ – ਪ ਪ | ਪ ਗ ਗ ਪ | ਗ – ਰੁ – | ਸ – ਸ ਸ |

### ਅੰਤਰਾ ੨

| | | | |
|---|---|---|---|
| ਹੋ – – ਮ | ਜ – – ਗ | ਤੀ – ਰ ਥ | ਕੀ ਏ ਬਿ ਚਿ |
| ਗ – ਮ̍ ਧੁ | ਸਂ – ਸਂ ਸਂ | ਸਂ – ਸਂ ਸਂ | ਸਂ ਰੁਂ ਸਂ – |

ਹ ਉ ਮੈ – । ਬ – ਧੇ ਬਿ । ਕਾ – – – । ਰ – – –
ਗੰ ਗੰ ਮੰ – । ਗੰ – ਰੁੰ ਸੰ । ਸੰ – ਸੰ ਸੰ । ਨ ਰੁੰ ਮੰ ਧੁ
੦ ੩ × ੨

ਨ ਰ ਕੁ ਸੁ । ਰ ਗੁ ਦੋ ਇ । ਭੂੰ – – ਚ । ਨਾ – ਹੋ ਇ
ਗ ਗ ਗ ਗ । ਮੰ ਮੰ ਧੁ ਧੁ । ਸੰ – ਸੰ – । ਨ ਰੁੰ ਮੰ ਧੁ

ਬ ਹੁ ਰਿ ਬ । ਹੁ ਰਿ ਅ ਵ । ਤਾ – – – । ਰ – ਹ ਰਿ
ਪ – ਪ ਪ । ਪ ਗ ਗ ਪ । ਗ – ਰੁ – । ਸ – ਸ ਸ

### ਅੰਤਰਾ ੩

ਸਿ – ਵ ਪੁ । ਰੀ – ਬ੍ਰਹਮ । ਇੰਦ੍ – ਪੁ । ਰੀ – – –
ਗ – ਮੰ ਧੁ । ਸੰ – ਸੰ ਸੰ । ਸੰ ਸੰ – ਸੰ । ਸੰ ਰੁੰ ਸੰ

ਨਿ ਹ ਚ ਲ । ਕੋ – ਥਾ ਉ । ਨਾ – – – । ਹਿ – – –
ਗੰ – ਗੰ ਮੰ । ਗੰ – ਰੁੰ ਸੰ । ਸੰ – ਸੰ ਸੰ । ਨ ਰੁੰ ਮੰ ਧੁ

ਬਿ ਨੁ ਹ ਰਿ । ਸੇ – ਵਾ – । ਸੁ – ਖ ਨ । ਹੀ – ਹੋ –
ਗ ਗ ਗ – । ਮੰ – ਧੁ – । ਸੰ – ਸੰ ਸੰ । ਨ ਰੁੰ ਮੰ ਧੁ

ਸਾ – ਕ ਤ । ਆ – ਵ ਹਿ । ਜਾ – – । ਹਿ – ਹ ਰਿ
ਪ – ਪ ਪ । ਪ ਗ ਗ ਪ । ਗ – ਰੁ ਰੁ । ਸ – ਸ ਸ

### ਅੰਤਰਾ ੪

ਜੈ – ਸੋ – । ਗੁ ਰਿ ਉ ਪ । ਦੇ – – ਸਿ । ਆ – ਮੈ –
ਗ – ਮੰ ਧੁ । ਸੰ ਸੰ ਸੰ ਸੰ । ਸੰ – ਸੰ ਸੰ । ਸੰ ਰੁੰ ਸੰ –

ਤੈ – ਸੋ – । ਕ ਹਿ ਆ ਪੁ । ਕਾ – – – । ਰਿ – – –
ਰੁੰ – ਗੰ ਮੰ । ਗੰ ਗੰ ਰੁੰ ਸੰ । ਸੰ – ਸੰ ਸੰ । ਨ ਰੁੰ ਮੰ ਧੁ

ਨਾ – ਨ ਕ । ਕ ਹੈ ਸੁ ਨਿ । ਰੇ – – ਮ । ਨਾ – ਕ ਰਿ
ਗ – ਗ ਗ । ਮੰ ਮੰ ਧੁ ਧੁ । ਸੰ – ਸੰ – । ਨ ਰੁੰ ਮੰ ਧੁ

ਕੀ ਰ ਤ ਨੁ । ਹੋ – ਇ ਉ । ਉਧ – – – । ਰੁ – ਹ ਰਿ
ਪ – ਪ ਪ । ਪ ਗ ਗ ਪ । ਗ – ਰੁ – । ਸ – ਸ ਸ

## ਰਾਗੁ ਆਸਾ

ਆਸਾ ਬਿਲਾਵਲ ਠਾਠ ਦਾ ਔਡਵ-ਸੰਪੂਰਨ ਰਾਗ ਹੈ । ਇਸ ਦੀ ਆਰੋਹੀ ਵਿਚ ਗੰਧਾਰ ਅਤੇ ਨਿਖਾਦ ਦੇ ਸੁਰ ਵਰਜਿਤ ਹਨ । ਅਵਰੋਹੀ ਸੰਪੂਰਨ ਹੈ । ਗਾਣੇ ਦਾ ਵਕਤ ਰਾਤ ਦਾ ਤੀਸਰਾ ਪਹਿਰ ਹੈ। ਗੁਰੂ ਘਰ ਦੀ ਮਰਯਾਦਾ ਅਨੁਸਾਰ ਸ਼ਾਮ ਦੇ ਦੀਵਾਨ ਦੇ ਭੋਗ ਤੇ ਸੋਦਰ ਦੀ ਧੁਨਿ ਆਸਾ ਰਾਗ ਵਿਚ ਲਗਾਈ ਜਾਂਦੀ ਹੈ ਅਤੇ ਫਿਰ ਅੰਮ੍ਰਿਤ ਵੇਲੇ ਆਸਾ ਦੀ ਵਾਰ ਆਸਾ ਰਾਗ ਨਾਲ ਸ਼ੁਰੂ ਕੀਤੀ ਜਾਂਦੀ ਹੈ ਅਤੇ ਦਿਨ ਦੇ ਚੜ੍ਹਾ ਤਕ ਇਹ ਰਾਗ ਗਾਇਆ ਜਾਂਦਾ ਹੈ। ਵਾਦੀ ਸੁਰ ਮਧਮ ਹੈ ਅਤੇ ਸਮਵਾਦੀ ਖਰਜ ਹੈ।

ਆਸਾ ਰਾਗ ਪੁਰਾਤਨ ਗ੍ਰੰਥਾਂ ਵਿਚ ਨਹੀਂ ਮਿਲਦਾ । ਹਿੰਦੁਸਤਾਨ ਵਿਚ ਛੇ ਸੰਗੀਤ ਮਤ ਹਨ, ਜੋ ਕਿ ਆਪਣੇ ਆਪਣੇ ਸਮੇਂ ਪ੍ਰਚਲਤ ਰਹੇ ਹਨ । ਇਹਨਾਂ ਮਤਾਂ ਦੇ ਨਾਮ ਇਸ ਤਰ੍ਹਾਂ ਹਨ:-

੧. ਸ਼ਿਵ ਮਤ, ੨. ਕਾਲੀ ਨਾਥ ਮਤ, ੩. ਭਰਤ ਮਤ, ੪. ਹਨੂਮਾਨ ਮਤ, ੫. ਸਿਧ ਸਾਰਸੁਤ ਮਤ, ੬. ਰਾਗ ਰਣਵ ਮਤ।

ਇਨ੍ਹਾਂ ਛੇਆਂ ਦੀਆਂ ਆਪਣੀਆਂ ਆਪਣੀਆਂ ਰਾਗ ਮਾਲਾਂ ਹਨ । ਪਰ ਇਨ੍ਹਾਂ ਛੇਆਂ ਵਿਚੋਂ ਕਿਸੇ ਵਿਚ ਵੀ ਆਸਾ ਰਾਗ ਦਾ ਨਾਮ ਨਹੀਂ ਆਉਂਦਾ।

ਆਸਾ ਰਾਗ ਦੇ ਗਾਣੇ ਦਾ ਰਵਾਜ ਜ਼ਿਆਦਾ ਕਰਕੇ ਪੰਜਾਬ ਵਿਚ ਹੀ ਹੈ । ਹਿੰਦੁਸਤਾਨ ਵਿਚ ਬਹੁਤ ਘਟ ਗਾਇਆ ਜਾਂਦਾ ਹੈ। ਆਸਾ ਰਾਗ ਦੇ ਨਾਲ ਮਿਲਦਾ ਜੁਲਦਾ ਇਕ ਰਾਗ ਜਿਸ ਦਾ ਨਾਮ ਮਾਂਡ ਹੈ, ਜਿਸ ਦਾ ਰਵਾਜ ਹਿੰਦੁਸਤਾਨ ਵਿਚ ਹੈ ਅਤੇ ਜਿਸ ਦਾ ਜ਼ਿਕਰ ਵੀ ਸੰਗੀਤ ਗ੍ਰੰਥਾਂ ਵਿਚ ਆਉਂਦਾ ਹੈ। ਅਜ ਕਲ ਦੇ ਸਮੇਂ ਵਿਚ ਪੰਜਾਬ ਵਿਚੋਂ ਸੁਣਕੇ ਕੋਈ ਇਕ ਗਵੈਯੇ ਆਸਾ ਰਾਗ ਨੂੰ ਗਾਣੇ ਲਗ ਪਏ ਹਨ। ਏਥੇ ਤਾਤ ਪਰਜ ਇਹ ਹੈ ਕਿ ਸ਼ਾਇਦ ਏਹ ਰਾਗ ਗੁਰੂ ਨਾਨਕ ਸਾਹਿਬ ਜੀ ਨੇ ਨਵਾਂ ਹੀ ਰਚਿਆ ਹੋਵੇ। ਹੋਰਨਾਂ ਰਾਗਾਂ ਨਾਲੋਂ ਇਸਨੂੰ ਇਹ ਵਸ਼ਿਸ਼ਤਾ ਦਿਤੀ ਗਈ ਹੈ ਕਿ ਆਸਾ ਦੀ ਵਾਰ ਦਾ ਕੀਰਤਨ ਹਰ ਰੋਜ ਗੁਰਦੁਆਰਿਆ ਵਿਚ ਕੀਤਾ ਜਾਂਦਾ ਹੈ। ਅਤੇ ਸ਼ਾਮ ਦੇ ਦੀਵਾਨ ਦੇ ਭੋਗ ਤੇ ਸੋਦਰ ਦੀ ਧੁਨ ਵੀ ਆਸਾ ਰਾਗ ਵਿਚ ਲਗਾਈ ਜਾਂਦੀ ਹੈ।

ਸ੍ਰੀ ਦਰਬਾਰ ਸਾਹਿਬ ਜੀ ਅੰਮ੍ਰਿਤਸਰ ਵਿਚ ਪੰਜ ਚੌਕੀਆਂ ਕੀਰਤਨ ਦੀਆਂ ਮੁਢ ਤੋਂ ਹੀ ਲਗਦੀਆਂ ਆ ਰਹੀਆਂ ਹਨ। ੧. ਸਭ ਤੋਂ ਪਹਿਲੀ ਚੌਂਕੀ ਆਸਾ ਦੀ ਵਾਰ ਦੀ ਹੈ ਜੋ ਪਹਿਰ ਰਾਤ ਤੋਂ ਸ਼ੁਰੂ ਹੁੰਦੀ ਹੈ ਅਤੇ ਤਿੰਨ ਘੰਟੇ ਵਿਚ ਭੋਗ ਪੈਂਦਾ ਹੈ। ੨. ਦੂਜੀ ਚੌਂਕੀ ਅਨੰਦ ਦੀ ਜੋ ਕਿ ੧੧-੧੨ ਵਜੇ ਦੇ ਵਿਚਕਾਰ ਲਗਦੀ ਹੈ। ੩. ਚੌਂਕੀ ਚਰਨ ਕਵਲ ਦੀ ਜੋ ਤੀਜੇ ਪਹਿਰ ਲਗਦੀ ਹੈ । ੪. ਚੌਥੀ ਚੌਂਕੀ ਸ਼ਾਮ ਨੂੰ ਸੋਦਰ ਦੀ, ੫. ਪੰਜਵੀਂ ਚੌਂਕੀ ਪਹਿਰ ਰਾਤ ਗਈ । ਇਨ੍ਹਾਂ ਤੋਂ ਬਿਨਾਂ ਇਕ ਚੌਂਕੀ ਬਿਲਾਵਲ ਦੀ ਹੈ ਜੋ ਕਿ ੯ ਵਜੇ ਸਵੇਰੇ ਸ਼ੁਰੂ ਹੁੰਦੀ ਹੈ । ਇਨ੍ਹਾਂ ਵਿਚ ਆਸਾ ਦੀ ਵਾਰ

ਦੀ ਚੌਂਕੀ ਸਭ ਤੋਂ ਪਹਿਲੇ ਆਉਂਦੀ ਹੈ ਤੇ ਇਹ ਸਭ ਗੁਰਦਵਾਰਿਆਂ ਵਿਚ ਲਗਦੀ ਹੈ, ਸੋਦਰ ਦੀ ਧੁਨ ਵੀ ਆਸਾ ਰਾਗ ਵਿਚ ਲਗਦੀ ਹੈ । ਇਹ ਖਾਸ ਵਿਸ਼ੇਸ਼ਤਾਈਆਂ ਆਸਾ ਰਾਗ ਨੂੰ ਗੁਰੂ ਘਰ ਵਿਚ ਪ੍ਰਾਪਤ ਹਨ ।

ਇਸ ਦੀ ਆਰੋਹੀ ਅਵਰੋਹੀ ਇਸ ਪ੍ਰਕਾਰ ਹੈ:-

ਆਰੋਹੀ—ਸ ਰ ਮ ਪ ਧ ਸਂ ।

ਅਵਰੋਹੀ—ਸਂ ਨ ਧ ਪ ਮ ਗ ਰ ਸ ।

ਪਕੜ-ਰ, ਮ, ਪ, ਧ, ਸਂ, ਰਂ ਸਂ ਨ ਧ ਪ ਮ ਗ ਰ ਗ ਸ ।

—੦—

### ਆਸਾ ਮਹਲਾ ੫ ॥

ਅਪੁਨੇ ਸੇਵਕ ਕੀ ਆਪੇ ਰਾਖੈ ਆਪੇ ਨਾਮੁ ਜਪਾਵੈ ॥ ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ ॥੧॥ ਸੇਵਕ ਕਉ ਨਿਕਟੀ ਹੋਇ ਦਿਖਾਵੈ ॥ ਜੋ ਜੋ ਕਹੈ ਠਾਕੁਰ ਪਹਿ ਸੇਵਕੁ ਤਤਕਾਲ ਹੋਇ ਆਵੈ ॥੧॥ ਰਹਾਉ ॥ ਤਿਸੁ ਸੇਵਕ ਕੈ ਹਉ ਬਲਿਹਾਰੀ ਜੋ ਅਪਨੇ ਪ੍ਰਭ ਭਾਵੈ ॥ ਤਿਸ ਕੀ ਸੋਇ ਸੁਣੀ ਮਨੁ ਹਰਿਆ ਤਿਸੁ ਨਾਨਕ ਪਰਸਣਿ ਆਵੈ ॥੨॥੭॥੧੨੯॥

## ਸਰਗਮ—ਰਾਗ ਆਸਾ—ਤਾਲ ਤੀਨ

### ਅਸਥਾਈ

| | | | |
|---|---|---|---|
| ਰ – ਮ – | ਪ – ਧ – | ਸਂ – – ਰਂ | ਸਂ ਨ ਧ ਪ |
| ੦ | ੩ | × | ੨ |
| ਮ – ਪ – | ਧ ਰਂ ਸਂ ਨ | ਧ ਪ ਮ ਗ | ਰ ਗ ਸ – |
| ਰ – ਮ – | ਪ – ਧ – | | |

### ਅੰਤਰਾ

| | | | |
|---|---|---|---|
| | | ਪ – ਪ ਧ | ਸਂ – ਸਂ – |
| | | × | ੨ |
| ਸਂ ਰਂ ਗਂ ਰਂ | ਸਂ – ਨ ਧ | ਪ – ਪ ਧ | ਸਂ – ਸਂ – |
| ਸਂ ਰਂ ਗਂ ਰਂ | ਸਂ – ਨ ਧ | ਸਂ – ਸਂ ਰਂ | ਸਂ ਨ ਧ ਪ |
| ਮ – ਪ – | ਧ ਰਂ ਸਂ ਨ | ਧ ਪ ਮ ਗ | ਰ ਗ ਸ – |

# ਰਾਗ ਆਸਾ–ਤਿਨ ਤਾਲ

## ਅਸਥਾਈ

| | | | |
|---|---|---|---|
| ਨਿ ਕ ਟੀ – | ਹੋ – ਇ ਦਿ | ਖਾ – ਵੈ ਸੇ | ਵ ਕ ਕਉ – |
| ਰ – ਮ – | ਪ – ਧ ਧ | ਸਂ – ਸਂ ਰਂ | ਸਂ ਨ ਧ ਪ |
| ੦ | ੩ | × | ੨ |
| ਨਿ ਕ ਟੀ – | ਹੋ – ਇ ਦਿ | ਖਾ – – – | ਵੈ – – – |
| ਧ ਧ ਮ – | ਪ – ਧ ਧ | ਸਂ – – ਰਂ | ਸਂ ਨ ਧ – |
| ਜੋ – ਜੋ – | ਕ – ਹੈ ਠਾ | ਕੁ ਰੁ ਪ ਹਿ | ਸੇ – ਵ ਕ |
| ਧ – ਧ ਰ | ਸਂ ਨ ਧ ਪ | ਪ ਨ ਧ ਪ | ਮ ਗ ਰ ਸ |
| ਤ – ਤ ਕਾ | – ਲ਼ ਹੋ ਇ | ਆ – – – | ਵੈ – – – |
| ਰ – ਮ ਮ | ਪ – ਧ ਧ | ਸਂ – – ਰਂ | ਸਂ ਨ ਧ – |
| ਨਿ ਕ ਟੀ – | ਹੋ – ਇ ਦਿ | ਖਾ – ਵੈ ਸੇ | ਵ ਕ ਕਉ – |
| ਧ – ਧ ਰਂ | ਸਂ ਨਂ ਧ ਪ | ਪ ਨ ਧ ਪ | ਮ ਗ ਰ ਸ |

## ਅੰਤਰਾ ੧

| | | | |
|---|---|---|---|
| ਅ ਪ ਨੇ ਸੇ | ਵ ਕ ਕੀ – | – ਆ ਪੇ – | ਗਾ – ਖੇ – |
| ਪ – ਪ ਧ | ਸਂ – ਸਂ – | – ਰਂ ਰਂ ਰਂ | ਸਂ – ਨ – |
| ਆ – ਪੇ – | ਨਾ – ਮੁ ਜ | ਪਾ – – – | ਵੈ – – – |
| ਮ – ਮ ਮ | ਪ – ਧ ਧ | ਸਂ – – ਰਂ | ਸਂ ਨ ਧ |
| ਜ ਹ ਜ ਹ | ਕਾ – ਜ ਕਿ | ਰ ਤ ਸੇ – | ਵ ਕ ਕੀ – |
| ਧ – ਧ ਰਂ | ਸਂ ਨ ਧ ਪ | ਪ ਨ ਧ ਪ | ਮ ਗ ਰ ਸ |
| ਤ – ਹਾ ਤ | ਹਾ – ਉ ਠਿ | ਧਾ – – – | ਵੈ – – – |
| ਰ – ਮ ਮ | ਪ – ਧ ਧ | ਸਂ – – ਰਂ | ਸਂ ਨ ਧ – |
| ਨਿ ਕ ਟੀ – | ਹੋ – ਇ ਦਿ | ਖਾ – ਵੈ ਸੇ | ਵ ਕ ਕਉ – |
| ਧ ਧ ਧ ਰਂ | ਸਂ ਨ ਧ ਪ | ਪ ਨ ਧ ਪ | ਮ ਗ ਰ ਸ |

## ਅੰਤਰਾ ੨

| | | | |
|---|---|---|---|
| ਤਿ ਸੁ ਸੇ – | ਵ ਕ ਕੇ – | ਹਉ – ਬ ਲਿ | ਹਾ – ਰੀ – |
| ਪ – ਪ ਧ | ਸਂ – ਸਂ – | ਰਂ – ਰਂ ਰਂ | ਸਂ – ਨ – |
| ਜੋ – ਅ ਪ | ਨੇ – ਪ੍ਰ ਭ | ਭਾ – – – | ਵੈ – – – |
| ਮ ਮ ਮ ਮ | ਪ – ਧ ਧ | ਸਂ – – ਰਂ | ਸਂ ਨ ਧ – |

| | | | |
|---|---|---|---|
| ਤਿ ਸ ਕੀ – | ਸੋ – ਇ ਸੁ | ਣੀ – ਮ ਨੁ | ਹ ਰਿਆ ਤਿਸੁ |
| ਧ ਧ ਧ ਰੰ | ਸੰ ਨ ਧ ਪ | ਪ ਨ ਧ ਪ | ਮ ਗ ਰ ਸ |
| ਨਾ – ਨ ਕ | ਪ ਰ ਸ ਨ | ਆ – – – | ਵੈ – – – |
| ਰ – ਮ ਮ | ਪ – ਧ ਧ | ਸੰ – ਰੰ – | ਸੰ ਨ ਧ – |
| ਨਿ ਕ ਟੀ – | ਹੋ – ਇ ਦਿ | ਖਾ – ਵੈ ਸੇ | ਵ ਕ ਕਉ – |
| ਧ ਧ ਧ ਰੰ | ਸੰ ਨ ਧ ਪ | ਪ ਨ ਧ ਪ | ਮ ਗ ਰ ਸ |

—o—

**ਆਸਾ ਘਰ ੭ ਮਹਲਾ ੫ ॥**

ਹਰਿ ਕਾ ਨਾਮੁ ਰਿਦੈ ਨਿਤ ਧਿਆਈ ॥ ਸੰਗੀ ਸਾਥੀ ਸਗਲ ਤਰਾਂਈ ॥ ੧ ॥
ਗੁਰੁ ਮੇਰੈ ਸੰਗਿ ਸਦਾ ਹੈ ਨਾਲੇ ॥ ਸਿਮਰਿ ਸਿਮਰਿ ਤਿਸੁ ਸਦਾ ਸਮਾਲੇ ॥੧॥ ਰਹਾਉ ।
ਤੇਰਾ ਕੀਆ ਮੀਠਾ ਲਾਗੈ ॥ ਹਰਿਨਾਮੁ ਪਦਾਰਥੁ ਨਾਨਕੁ ਮਾਂਗੈ ॥੨॥੪੨॥੯੩॥

## ਰਾਗ ਆਸਾ—ਤਾਲ ਸੂਲ ਫਾਖਤਾ

### ਅਸਥਾਈ

| | | | | | | | | | |
|---|---|---|---|---|---|---|---|---|---|
| ਗੁ | ਰੁ | ਮੇ | ਰੈ | ਸੰ | – | ਗ | – | – | ਸ |
| ਰ | ਮ | ਪ | ਧ | ਪ | ਮ | ਪ | – | ਪ | ਪ |
| × | | ੦ | | ੨ | | ੩ | | ੦ | |
| ਦਾ | – | ਹੈ | – | ਨਾ | – | ਲੇ | – | – | – |
| ਪ | – | ਪ | ਪ | ਧ | – | ਸੰ | ਨ | ਧ | ਪ |
| ਸਿ | ਮ | ਰਿ | ਸਿ | ਮ | ਰਿ | ਤਿ | – | – | ਸੁ |
| ਨੁ | – | ਧ | ਪ | ਪ | ਧ | ਮ | – | – | ਪ |
| ਸ | – | ਦਾ | ਸ | ਮਾ | – | ਲੇ | – | – | – |
| ਗ | ਗ | ਰ | ਗ | ਰ | ਗ | ਸ | – | ਸ | ਸ |

### ਅੰਤਰਾ

| | | | | | | | | | |
|---|---|---|---|---|---|---|---|---|---|
| ਹ | ਰਿ | ਕਾ | – | ਨਾ | – | ਮੁ | – | – | ਰਿ |
| ਪ | – | ਪ | ਧ | ਸੰ | – | ਸੰ | – | – | ਸੰ |
| ਦੈ | – | ਨਿ | ਤ | ਧਿਆ– | | ਈ | – | – | – |
| ਰੰ | ਸੰ | ਗੰ | ਰੰ | ਸੰ | – | ਨ | – | ਧ | ਨ |

| | | | | | | | | | |
|---|---|---|---|---|---|---|---|---|---|
| ਸੰ | – | ਗੀ | – | ਸਾ | – | ਥੀ | – | – | – |
| ਨੁ | – | ਧ | ਪ | ਪ | ਧ | ਮ | – | – | ਪ |
| × | | ੦ | | ੨ | | ੩ | | ੦ | |
| ਸ | ਗ | ਲ | ਤ | ਰਾ | – | ਈ | – | – | – |
| ਗ | ਗ | ਰ | ਸ | ਰ | ਗ | ਸ | – | ਸ | ਸ |

ਅੰਤਰਾ ੨

| | | | | | | | | | |
|---|---|---|---|---|---|---|---|---|---|
| ਤੇ | – | ਰਾ | – | ਕੀ | – | ਆ | – | – | – |
| ਪ | – | ਪ | ਧ | ਸੰ | – | ਸੰ | – | – | ਸੰ |
| ਮੀ | – | ਠਾ | – | ਲਾ | – | ਗੇ | – | ਹ | ਰਿ |
| ਰੰ | ਸੰ | ਗੰ | ਰੰ | ਸੰ | – | ਨ | – | ਧ | ਨ |
| ਨਾ | – | ਮ | ਪ | ਦਾ | – | ਰ | – | – | ਥ |
| ਨੁ | – | ਧ | ਪ | ਪ | ਧ | ਮ | – | – | ਪ |
| ਨਾ | – | ਨ | ਕ | ਮਾਂ | ਗੈ | – | – | – | – |
| ਗ | – | ਰ | ਸ | ਰ | ਗ | ਸ | – | ਸ | ਸ |

## ਰਾਗ ਆਸਾ ਛੱਕਾ—ਤਾਲ ਦਾਦਰਾ

| | | | | | | | | | | | |
|---|---|---|---|---|---|---|---|---|---|---|---|
| ਗੁਰ | ਮੁ | ਖਿ | ਢੂੰ | ਢਿ | ਢੂ | ਢੇ | – | ਦਿ | ਆ | ਹ | ਰਿ |
| ਮ | ਮ | ਮ | ਮ | ਮ | ਮ | ਪ | – | ਪ | ਧ | ਪ | ਧ |
| × | | | ੨ | | | × | | | ੨ | | |
| ਸ | ਜ | ਣੁ | ਲ | ਧਾ | – | ਰਾ | ਮ | ਰਾ | ਜੇ | – | – |
| ਸੰ | ਸੰ | ਸੰ | ਨ | ਧ | ਨ | ਸੰ | – | ਸੰ | ਸੰ | – | – |
| ਕੰ | ਚ | ਨ | ਕਾ | ਇ | ਆ | ਕੋ | – | ਟ | ਗੜ੍ਹ | ਵਿ | ਚਿ |
| ਸੰ | ਸੰ | ਰੰ | ਨੁ | ਧ | ਪ | ਧ | ਮ | ਪ | ਨੁ | ਧ | ਪ |
| ਹਰਿ | ਹ | ਰਿ | ਸਿ | ਧਾ | – | ਹਰਿ | ਹ | ਰਿ | ਸਿ | ਧਾ | – |
| ਧ | ਪ | ਮ | ਗ | ਰ | ਸ | ਰ | ਗ | ਰ | ਸ | ਸ | – |
| ਹਰਿ | ਹ | ਰਿ | ਹੀ | ਰਾ | – | ਰ | ਤ | ਨੁ | ਹੈ | ਮੇ | ਰਾਂ |
| ਮ | ਮ | ਮ | ਮ | ਮ | ਮ | ਪ | ਪ | ਪ | ਧ | ਪ | ਧ |
| ਮਨੁ | ਤ | ਨੁ | ਵਿ | ਧਾ | – | ਮਨੁ | ਤ | ਨੁ | ਵਿ | ਧਾ | ਧੁਰਿ |
| ਸੰ | ਸੰ | ਸੰ | ਨ | ਧ | ਨ | ਸੰ | ਸੰ | ਸੰ | ਸੰ | ਸੰ | ਸੰ |

| | | | |
|---|---|---|---|
| ਭਾ ਗ ਵ | ਡੇ ਹ ਰਿ | ਪਾ – ਇ | ਆ ਨਾ – |
| ਸਂ ਸਂ ਰਂ | ਨ਼ ਧ ਪ | ਧ ਮ ਪ | ਨ਼ ਧ ਪ |
| × | ੨ | × | ੨ |
| ਨਕ ਰ ਸਿ | ਗੁ ਧਾ -- | ਰਾ ਮ ਰਾ | ਜੇ – – |
| ਧ ਪ ਮ | ਗ ਰ ਸ | ਰ ਗ ਰ | ਸ – – |

## ਰਾਗ ਆਸਾ ਛੱਕਾ—ਤਾਲ ਤਲਵਾੜਾ

ਹ ਰਿ
ਪ ਧ

| | | | |
|---|---|---|---|
| ਅੰ – ਮ੍ਰਿ ਤ | ਭਿੰ – ਨੇ – | ਲੋ – ਇ – | ਣਾ – ਮ ਨੁ |
| ਪ ਨ ਧ ਪ | ਮ ਗ ਰ ਸ | ਰ ਪ ਗ ਰ | ਸ – ਸ ਸ |
| × | | | |
| ਪ੍ਰੇ – ਮਿ ਰ | ਤੈ – ਨਾ – | ਰਾ ਮ ਰਾ – | ਜੇ – ਮ ਨੁ |
| ਮ – ਮ ਮ | ਪ – ਧ – | ਸਂ – ਸਂ ਸਂ | ਸਂ – ਪ ਧ |
| ਗਾ ਮਿ ਕ ਸ | ਵ – ਟੀ – | ਲਾ – – ਇ | ਆ – ਕੈ – |
| ਪ ਨ ਧ ਪ | ਮ ਗ ਰ ਸ | ਰ ਪ ਗ ਰ | ਸਂ – ਰਂ – |
| ਚ ਨੁ ਸੋ – | ਵਿੰ – ਨਾ – | ਗੁ ਰ ਮੁ ਖਿ | ਗੀ – ਗਿ ਚ |
| ਮ – ਮ ਮ | ਪ – ਧ – | ਪ ਨ ਧ ਪ | ਮ ਗ ਰ ਸ |
| ਲੂ – – ਲਿ | ਆ – ਮੇਰਾ | ਮ ਨੁ ਤ ਨੁ | ਭਿੰ ਨਾ ਜ ਨੁ |
| ਰ ਪ ਗ ਰ | ਸ – ਰ ਗ | ਮ – ਮ ਮ | ਪ ਧ ਪ ਧ |
| ਨਾ – ਨ ਕੁ | ਮੁ ਸ ਕਿ ਙ | ਕੋ – – ਲਿ | ਆ – ਸ ਭੁ |
| ਪ ਨ ਧ ਪ | ਮ ਗ ਰ ਸ | ਰ ਪ ਗ ਰ | ਸ – ਰ ਰ |
| ਜ ਨਮੁ ਧ ਨੁ | ਧੰ ਨਾ ਜ ਨੁ | ਨਾ – ਨ ਕੁ | ਮੁ ਸ ਕਿ ਙ |
| ਮ – ਮ ਮ | ਪ ਪ ਪ ਧ | ਪ ਨ ਧ ਪ | ਮ ਰ ਮ ਮ |

ਕੋ
ਪ

# ਰਾਗ ਆਸਾਵਰੀ

ਇਸ ਰਾਗ ਦੀ ਉਤਪਤੀ ਆਸਾਵਰੀ ਠਾਠ ਤੋਂ ਹੋਈ ਹੈ । ਇਸ ਦੀ ਜਾਤ ਔਡਵ ਸੰਪੂਰਨ ਹੈ। ਆਰੋਹੀ ਵਿਚ ਗੰਧਾਰ ਅਤੇ ਨਿਖਾਧ ਵਰਜਿਤ ਹਨ, ਅਮਰੋਹੀ ਸੰਪੂਰਨ ਹੈ। ਇਸ ਦਾ ਵਾਦੀ ਸੁਰ ਧੈਵਤ ਹੈ ਅਤੇ ਸਮਵਾਦੀ ਰਿਖਬ ਹੈ ਗਾਣੇ ਦਾ ਵਕਤ ਦੂਜਾ ਪਹਿਰ ਦਿਨ ਦਾ ਹੈ । ਰਵਾਜ ਵਿਚ ਇਸ ਨੂੰ ਪਹਿਲੇ ਪਹਿਰ ਵਿਚ ਵੀ ਗਾਇਆ ਜਾਂਦਾ ਹੈ। ਇਹ ਉਤ੍ਰਾਂਗ ਦਾ ਰਾਗ ਹੈ, ਸੋ ਇਸ ਦਾ ਅੰਗ ਅਮਰੋਹੀ ਵਿਚ ਖੁਲ੍ਹਦਾ ਹੈ। ਅਮਰੋਹੀ ਵਿਚ ਮਧਮ ਕਮਜ਼ੋਰ ਹੈ। ਗੰਧਾਰ ਅਤੇ ਪੰਚਮ ਦੀ ਸੰਗਤ ਬੜੀ ਅਛੀ ਮਾਲੂਮ ਹੁੰਦੀ ਹੈ।

ਇਸ ਰਾਗ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਆਸਾ ਰਾਗ ਦੇ ਨਾਲ ਹੀ ਰਖਿਆ ਹੈ। ਇਸ ਦੀ ਆਰੋਹੀ ਅਤੇ ਅਵਰੋਹੀ ਆਸਾ ਰਾਗ ਜੈਸੀ ਹੀ ਹੈ । ਜਿਸ ਤਰ੍ਹਾਂ ਆਸਾ ਰਾਗ ਦੀ ਆਰੋਹੀ ਵਿਚ ਗੰਧਾਰ ਅਤੇ ਨਿਖਾਧ ਦੇ ਸੁਰ ਵਰਜਿਤ ਹਨ, ਇਸੇ ਤਰ੍ਹਾਂ ਇਸ ਵਿਚ ਵੀ ਹੈ। ਅਮਰੋਹੀ ਦੋਹਾਂ ਦੀ ਸੰਪੂਰਨ ਹੈ । ਆਸਾਵਰੀ ਰਾਗ ਗੰਧਾਰ, ਪੰਚਮ ਅਤੇ ਧੈਵਤ ਸੁਰਾਂ ਦੇ ਆਸਰੇ ਕਾਇਮ ਹੈ, ਇਸ ਨਾਲ ਮਿਲਦੇ ਜੁਲਦੇ ਰਾਗ ਜੌਨਪੁਰੀ ਅਤੇ ਗੰਧਾਰੀ ਹਨ ।

ਆਰੋਹੀ–ਸ ਰ ਮ ਪ ਧੁ ਸੰ।
ਅਵਰੋਹੀ–ਸੰ ਨੁ ਧੁ ਪ ਮ ਗੁ ਰ ਸ ।

ਇਸ ਰਾਗ ਦੇ ਸੁਰ ਇਸ ਤਰ੍ਹਾਂ ਹਨ:–

ਖਰਜ, ਰਿਖਬ ਸੁਧ, ਗੰਧਾਰ ਕੋਮਲ, ਮਧਮ ਸੁਧ, ਪੰਚਮ, ਧੈਵਤ ਕੋਮਲ, ਨਿਖਾਧ ਕੋਮਲ ।

੧ ਓ ਸਤਿਗੁਰ ਪ੍ਰਸਾਦਿ ॥ ਬਿਰਥਾ ਕਹਉ ਕਉਨ ਸਿਉ ਮਨ ਕੀ ॥ ਲੋਭਿ ਗ੍ਰਸਿਉ ਦਸਹੂ ਦਿਸ ਧਾਵਤ ਆਸਾ ਲਾਗਿਓ ਧਨ ਕੀ ॥ ੧ ॥ ਰਹਾਉ ॥ ਸੁਖ ਕੈ ਹੇਤ ਬਹੁਤੁ ਦੁਖੁ ਪਾਵਤ ਸੇਵ ਕਰਤ ਜਨ ਜਨ ਕੀ ॥ ਦੁਆਰਹਿ ਦੁਆਰਿ ਸੁਆਨ ਜਿਉ ਡੋਲਤ ਨਹ ਸੁਧ ਰਾਮ ਭਜਨ ਕੀ ॥ ੧ ॥ ਮਾਨਸ ਜਨਮੁ ਅਕਾਰਥ ਖੋਵਤ ਲਾਜ ਨ ਲੋਕ ਹਸਨ ਕੀ ॥ ਨਾਨਕ ਹਰਿ ਜਸੁ ਕਿਉ ਨਹੀ ਗਾਵਤ ਕੁਮਤਿ ਬਿਨਾਸੈ ਤਨ ਕੀ ॥੨॥੧॥੨੩੩॥

## ਆਸਾਵਰੀ ਦੀ ਸ਼ਾਨ–ਤਾਲ ਤੀਨ

| | | | |
|---|---|---|---|
| ਰ – ਮ – | ਪ – ਧੁ – | ਸੰ – ਨੁ – | ਧੁ – ਪ – |
| | | × | |
| ਮ – ਪ – | ਸੰ – ਨੁ – | ਧੁ – ਪ – | ਮ ਗੁ ਰ ਸ |

# ਰਾਗ ਆਸਾਵਰੀ—ਤਾਲ ਤੀਨ

## ਅਸਥਾਈ

ਬਿ ਰ ਥਾ –
ਰ ਮ ਪ –

ਕ – ਹਉ ਕਉ । – ਨ ਸਿ ਉ । ਮ ਨ ਕੀ – । ਬਿ ਰ ਥਾ –
ਸਂ – ਨ ਸਂ । ਨੁਧੁ ਪ ਮ ਪ । ਗੁ ਗੁ ਰ ਸ । ਰ ਮ ਪ –
੦ ੩ × ੨
ਲੋ – ਭਿ ਗ੍ਰ । ਸਿਓ – ਦ ਸ । ਹੂ – ਦਿ ਸ । ਧਾ – ਵ ਤ
ਗੁ – ਗੁ ਗੁ । ਗੁ – ਰ ਰ । ਗੁ ਗੁ ਰ ਸ । ਰ ਨੁ ਸ ਸ

ਆ – ਸਾ – । ਲਾ –ਗਿਓ – । ਧ ਨ ਕੀ – । ਬਿ ਰ ਥਾ –
ਰ ਮ ਪ ਸਂ । ਨੁਧੁ ਪ ਮ ਪ । ਗੁ ਗੁ ਰ ਸ । ਰ ਮ ਪ –

## ਅੰਤਰਾ ੧

ਸੁ ਖ ਕੈ – । ਹੇ – ਤ ਬ । ਹੁ ਤ ਦੂ ਖੁ । ਪਾ – ਵ ਤ
ਮ ਮ ਮ – । ਪ – ਧੁ ਧੁ । ਸਂ ਸਂ ਸਂ ਸਂ । ਧੁ – ਸਂ ਸਂ

ਸੇ – ਵ ਕ । ਰ ਤ ਜ ਨ । ਜ ਨ ਕੀ – । – – – –
ਰਂ – ਰਂ ਰਂ । ਰਂ ਗੁਂ ਸਂ ਰਂ । ਗੁਂ ਗੁਂ ਰਂ ਸਂ । ਨੁ ਧੁ ਪ –

ਦੁਆ– ਰ ਹਿ । ਦੁਆ – ਰ ਸੁ । ਆ ਨ ਜਿ ਉ । ਡੋ – ਲ ਤ
ਸਂ – ਨੁ ਸਂ । ਨੁਧੁ ਪ ਮ ਪ । ਗੁ ਗੁ ਰ ਸ । ਰ ਨੁ ਸ ਸ

ਨ ਹ ਸੁ ਧ । ਰਾ – ਮ ਭ । ਜ ਨ ਕੀ – । ਬਿ ਰ ਥਾ –
ਰ ਮ ਪ ਧੁ । ਗੁਂ ਰਂ ਸਂ ਰਂ । ਸਂ ਨੁ ਧੁ ਪ । ਮ ਮ ਪ –

## ਅੰਤਰਾ ੨

ਮਾ – ਨ ਸ । ਜ ਨ ਮ ਅ । ਕਾ – ਰ ਥ । ਖੋ – ਵ ਤ
ਮ – ਮ ਮ । ਪ ਪ ਧੁ ਧੁ । ਸਂ – ਸਂ ਸਂ । ਧ – ਸਂ ਸਂ

ਲਾ – ਜ ਨ । ਲੋ – ਕ ਹ । ਸ ਨ ਕੀ – । – – –
ਰਂ – ਰਂ ਰਂ । ਰਂ – ਸਂ ਰਂ । ਗੁਂ ਗੁਂ ਰਂ ਸਂ । ਨੁ ਧੁ ਪ –

ਨਾ – ਨ ਕ । ਹ ਰਿ ਜ ਸੁ । ਕਿ ਉ ਨ ਹੀ । ਗਾ –ਵਤ ਕੁ
ਸਂ – ਨ ਸਂ । ਨੁਧੁ ਪ ਮ ਪ । ਗੁ – ਰ ਸ । ਰ ਨੁ ਸ ਸ

ਮ – ਤ ਬਿ । ਨਾ – ਸੇ – । ਤ ਨ ਕੀ – । ਬਿ ਰ ਥਾ –
ਰ ਮ ਪ ਧੁ । ਗੁਂ ਰਂ ਸਂ ਰਂ । ਸਂ ਨੁ ਧੁ ਪ । ਮ ਮ ਪ –

# ਰਾਗ ਗੂਜਰੀ

ਮਾ ਤੀਵਰ ਪੰਚਮ ਵਰਜ ਰ, ਗ, ਧ, ਕ਼ੋਮਲ ਕੀਨ।
ਧ ਰ ਵਾਦੀ ਸਮਵਾਦਤੇ ਰਾਗ ਗੂਜਰੀ ਚੀਨ।

ਗੂਜਰੀ ਰਾਗ ਟੋਡੀ ਠਾਠ ਤੋਂ ਉਤਪੰਨ ਹੁੰਦਾ ਹੈ । ਇਸ ਵਿਚ ਪੰਚਮ ਦਾ ਸੁਰ ਵਰਜਿਤ ਹੈ। ਇਸ ਵਾਸਤੇ ਇਸਦੀ ਜਾਤ ਖਾਡਵ-ਖਾਡਵ ਹੈ। ਇਹ ਇਕ ਅਤੀ ਪੁਰਾਤਨ ਰਾਗ ਹੈ। ਵਾਦੀ ਸੁਰ ਧੈਵਤ ਹੈ ਅਤੇ ਸਮਵਾਦੀ ਸੁਰ ਰਿਖਬ ਹੈ । ਗਾਣੇ ਦਾ ਵਕਤ ਦਿਨ ਦਾ ਦੂਜਾ ਪਹਿਰ ਹੈ। ਸੁਧ ਟੋਡੀ ਵਿਚੋਂ ਪੰਚਮ ਸੁਰ ਕਢ ਦਿਤਾ ਜਾਵੇ ਤਾਂ ਗੂਜਰੀ ਰਾਗ ਰਹਿ ਜਾਂਦਾ ਹੈ। ਐਸੇ ਕੁਝ ਗੁਣੀ ਕਹਿੰਦੇ ਹਨ। ਇਨ੍ਹਾਂ ਦੋਹਾਂ ਰਾਗਾਂ ਦੀ ਪੂਰੀ ਭਿੰਨਤਾ ਪੰਚਮ ਸੁਰ ਦੇ ਲਗਾਣੇ ਅਤੇ ਨਾ ਲਗਾਣੇ ਤੇ ਹੀ ਹੈ। ਯਥਾ:—

ਨ਼ ਸ ਰੁ ਗੁ, ਰੁ ਗੁ, ਰੁ ਸ, ਨ਼ ਸ ਰੁ ਧੁ, ਨ਼ ਧੁ ਗ, ਮੇ ਗੁ, ਧੁ ਪ ਮੇ ਗੁ ਰੁ ਗੁ ਰੁ ਸ, ਇਹ ਟੋਡੀ ਰਾਗ ਹੈ। ਇਸ ਵਿਚੋਂ ਪੰਚਮ ਸੁਰ ਕੱਢ ਦਿਤੀ ਜਾਵ ਤਾਂ ਬਾਕੀ ਗੂਜਰੀ ਹੀ ਬਣੇਗਾ।

ਆਰੋਹੀ—ਸ ਰੁ ਗੁ ਮੇ ਧੁ ਨ ਸਂ।
ਅਵਰੋਹੀ—ਸਂ ਨ ਧੁ ਮੇ ਗੁ ਰੁ ਗੁ ਰੁ ਸ।

ਇਸ ਰਾਗ ਦਾ ਸਰੂਪ ਇਸ ਤਰ੍ਹਾਂ ਹੈ:—

ਸ ਧੁ, ਧੁ, ਨ ਮੇ ਧੁ, ਨ ਸਂ, ਨ ਧੁ, ਮੇ ਗੁ, ਧੁ ਮੇ ਗੁ, ਰੁ ਗੁ, ਰੁ, ਸ, ਨ਼ ਸ, ਰੁ ਨ਼ ਧੁ, ਗੁ, ਮੇ ਗੁ, ਧੁ ਮੇ ਗੁ, ਰੁ ਗੁ, ਰੁ, ਸ।

ਗੂਜਰੀ ਦੀਆਂ ਸੁਰਾਂ—ਖਰਜ, ਰਿਖਬ ਕੋਮਲ, ਗੰਧਾਰ ਕੋਮਲ, ਮਧਮ ਤੀਵਰ, ਧੈਵਤ ਕੋਮਲ, ਨਿਖਾਧ।

ਗੂਜਰੀ ਮਹਲਾ ੫ ॥

ਦਿਨੁ ਰਾਤੀ ਆਰਾਧਹੁ ਪਿਆਰੋ ਨਿਮਖ ਨ ਕੀਜੈ ਢੀਲਾ ॥ ਸੰਤ ਸੇਵਾ ਕਰਿ ਭਾਵਨੀ ਲਾਈਐ ਤਿਆਗਿ ਮਾਨੁ ਹਾਠੀਲਾ ॥੧॥ ਮੋਹਨੁ ਪ੍ਰਾਨ ਮਾਨ ਰਾਗੀਲਾ ॥ ਬਾਸਿ ਰਹਿਓ ਹੀਅਰੇ ਕੈ ਸੰਗੇ ਪੇਖਿ ਮੋਹਿਓ ਮਨੁ ਲੀਲਾ ॥੧॥ਰਹਾਉ॥ ਜਿਸੁ ਸਿਮਰਤ ਮਨਿ ਹੋਤ ਅਨੰਦਾ ਉਤਰੈ ਮਨਹੁ ਜੰਗੀਲਾ ॥ ਮਿਲਬੇ ਕੀ ਮਹਿਮਾ ਬਰਨਿ ਨ ਸਾਕਉ ਨਾਨਕ ਪਰੈ ਪਰੀਲਾ ॥੨॥੫॥੧੩॥

## ਰਾਗ ਗੂਜਰੀ—ਤਾਲ ਤੀਨ

### ਅਸਥਾਈ

| | | | | | | | | | | | | | | | | | | |
|---|---|---|---|---|---|---|---|---|---|---|---|---|---|---|---|---|---|---|
| ਮੋ | — | ਹ | ਨੁ | । | ਪ੍ਰਾ | — | ਨ | ਮਾ | । | — | ਨ | ਗੁ | — | । | ਗੀ | — | ਲਾ | — |
| ਸ | ਰੁ | ਗੁ | ਮੇ | । | ਧੁ | — | ਨ | ਮੇ | । | ਧੁ | ਧੁ | ਧੁ | — | । | ਮੇ | ਗੁ | ਰੁ | ਸ |
| ੦ | | | | | ੩ | | | | | × | | | | | ੨ | | | |

ਬਾ – ਸ ਰ | ਹਿਓ- ਹੀ ਅ | ਰੇ – ਕੈ – | ਸੰ – ਗੇ –
ਸ ਨ਼ ਧ ਨ਼ | ਸ ਰੁ ਸ – | ਗੁ ਰੁ ਸ | ਰੁ – ਸ –
× ੩ × ੨
ਪੇ –ਖਿ ਮੋ | ਹਿਓ– ਮ ਨੁ | ਲੀ – – – | ਲਾ – – –
ਸ ਰੁ ਗੁ ਮੇ | ਧ – ਨ ਮੰ | ਧੁ – ਧੁ – | ਮੰ ਗੁ ਰੁ ਸ

ਅੰਤਰਾ ੧

ਦਿ ਨੁ ਰਾ – | ਤੀ– ਆ– | ਰਾ – ਧ ਹੁ | ਪਿਆ– ਰੇ –
ਮੰ ਮੰ ਮੰ – | ਧੁ – ਨ | ਸਂ – ਸਂ ਸਂ | ਸਂ ਰਂ ਸਂ –
ਨਿ ਮੰ ਖ ਨ | ਕੀ – ਜੈ – | ਢੀ – – – | ਲਾ – – –
ਨ ਨ ਸਂ ਸਂ | ਸਂ – ਗੁਂ ਗੁਂ | ਰੁਂ – ਸਂ – | ਨ – ਧ੍ –
ਸੰ – ਤ ਸੇ | ਵਾ – ਕ ਰਿ | ਭਾ – ਵ ਨੀ | ਲਾ ਈ ਐ –
ਧ੍ – ਧ੍ ਧ੍ | ਮੰ ਧ੍ ਗੁ ਮੰ | ਧ੍ ਨ ਧ੍ ਮੰ | ਗੁ ਰੁ ਸ –
ਤਿਅ-ਗ ਮਾ | ਨੁ ਹਾ – | ਠੀ – – – | ਲਾ – – –
ਸ ਰੁ ਗੁ ਮੇ | ਧ੍ ਧ੍ ਨੁ ਮੇ | ਧ੍ – ਧ੍ – | ਮੇ ਗੁ ਰੁ ਸ

ਅੰਤਰਾ ੨

ਜਿ ਸੁ ਸਿ ਮ | ਰ ਤ ਮ ਨਿ | ਹੋ – ਤ ਅ | ਨੈ – ਦਾ –
ਮੰ ਮੰ ਮੰ ਗ | ਧ੍ ਧ੍ ਨ ਨ | ਸਂ – ਸਂ ਸਂ | ਸਂ ਰੁਂ ਸਂ
ਉ ਤ ਰੈ – | ਮ – ਨ ਹੁ ਜੈ | ਗੀ – – – | ਲਾ – – –
ਨ ਨ ਸਂ – | ਸਂ – ਗੁਂ ਗੁਂ | ਰੁਂ – ਸਂ – | ਨ – ਧ੍ –
ਮਿਲ ਬੇ ਕੀ | ਮ ਹਿ ਮਾ – | ਬ ਰ ਨਿ ਸ | ਸਾ – ਕਉ –
ਧੁ ਧੁ ਧੁ ਧੁ | ਮੰ ਧੁ ਗੁ ਮੰ | ਧੁ ਨ ਧੁ ਮੰ | ਗੁ ਰੁ ਸ –
ਨਾ – ਨ ਕ | ਪ – ਰੈ ਪ | ਗੀ – – – | ਲਾ – – –
ਸ ਰੁ ਗੁ ਮੰ | ਧੁ – ਨ ਮੰ | ਧੁ – ਧੁ – | ਮੰ ਗੁ ਰੁ ਸ

# ਰਾਗ ਦੇਵ ਗੰਧਾਰੀ

ਰਾਗ ਦੇਵ ਗੰਧਾਰੀ, ਆਸਾਵਰੀ ਠਾਠ ਦਾ ਸੰਪੂਰਨ ਰਾਗ ਹੈ । ਵਾਦੀ ਸੁਰ ਧੈਵਤ ਹੈ ਅਤੇ ਸਮਵਾਦੀ ਗੰਧਾਰ ਹੈ । ਗਾਣੇ ਦਾ ਵਕਤ ਸਵੇਰੇ ਦੂਜਾ ਪਹਰ ਹੈ। ਰਵਾਜ ਵਿਚ ਰਾਗੀ ਇਸ ਨੂੰ ਸਵੇਰੇ ਆਸਾ ਦੀ ਵਾਰ ਵਿਚ ਵੀ ਗਾਉਂਦੇ ਹਨ। ਇਸ ਰਾਗ ਵਿਚ ਦੋਨੋਂ ਗੰਧਾਰਾ ਲਗਦੀਆਂ ਹਨ। ਇਸ ਵਾਸਤੇ ਇਸ ਦਾ ਨਾਮ ਦ੍ਵੈ ਗੰਧਾਰੀ ਯਾ ਦੇਵ ਗੰਧਾਰੀ ਕਿਹਾ ਜਾਂਦਾ ਹੈ । ਇਸ ਰਾਗ ਵਿਚ ਸੁਧ ਗੰਧਾਰ ਆਰੋਹੀ ਵਿਚ ਲਗਾਈ ਜਾਂਦੀ ਹੈ।

ਆਰੋਹੀ—ਸ ਰ ਗ ਮ ਪ ਧ ਮ ਪ ਧ੍ਹ ਨ੍ਹ ਸੰ।
ਅਵਰੋਹੀ—ਸੰ ਨ੍ਹ ਧ੍ਹ ਮ ਪ ਗ੍ਹ ਰ ਸ, ਰ ਨ਼੍ਹ ਸ ਰ ਗ ਮ, ਪ ਗ੍ਹ ਰ ਸ।

### ਦੇਵ ਗੰਧਾਰੀ ਮਹਲਾ ੫॥

ਪ੍ਰਭ ਜੀਉ ਪੇਖਉ ਦਰਸੁ ਤੁਮਾਰਾ॥ ਸੁੰਦਰ ਧਿਆਨੁ ਧਾਰੁ ਦਿਨੁ ਰੈਨੀ ਜੀਅ ਪ੍ਰਾਨ ਤੇ ਪਿਆਰਾ॥ ੧ ॥ ਰਹਾਉ ॥ ਸਾਸਤ੍ਰ ਬੇਦ ਪੁਰਾਨ ਅਵਿਲੋਕੇ ਸਿਮ੍ਰਿਤਿ ਤਤੁ ਬੀਚਾਰਾ॥ ਦੀਨਾ ਨਾਥ ਪ੍ਰਾਨ ਪਤਿ ਪੂਰਨ ਭਵਜਲ ਉਧਰਨ ਹਾਰਾ॥ ੧ ॥ ਆਦਿ ਜੁਗਾਦਿ ਭਗਤ ਜਨ ਸੇਵਕ ਤਾਕੀ ਬਿਖੈ ਅਧਾਰਾ॥ ਤਿਨ ਜਨ ਕੀ ਧੂਰਿ ਬਾਛੈ ਨਿਤ ਨਾਨਕੁ ਪਰਮੇਸਰੁ ਦੇਵਨਹਾਰਾ॥ ੨ ॥ ੨੦॥

## ਰਾਗ ਦੇਵ ਗੰਧਾਰੀ—ਤਿਨ ਤਾਲ

### ਅਸਥਾਈ

ਪ੍ਰ ਭ ਜੀ ਉ । ਪੇ – ਖ ਉ । ਦ ਰ ਸੁ ਤੁ । ਮਾ – ਰਾ –
ਧ੍ਹ ਮ ਪ ਸੰ । ਧ੍ਹ – ਪ ਧ੍ਹ । ਮ ਮ ਪ ਪ । ਮ ਗ ਮ –
੦ ੩ × ੨
ਸੁੰ – ਦ ਰ । ਧਿਆ–ਨੁ ਧਾ । – ਰੁ ਦਿ ਨੁ । ਰੈ – ਨੀ –
ਮ ਪ ਗ੍ਹ ਗ੍ਹ । ਰ – ਸ ਸ । ਰ ਨ਼੍ਹ ਸ ਰ । ਗ – ਮ –
ਜੀ – ਅ ਪ੍ਰਾ । – ਨ ਤੇ – । ਪਿਆ– – – । ਰਾ – – –
ਪ ਧ੍ਹ ਮ ਪ । ਧ੍ਹ -- ਸੰ ਸੰ । ਰੰ – ਸੰ ਰੰ । ਧ੍ਹ – ਪ –

### ਅੰਤਰਾ ੧

ਸਾ ਸ ਤ੍ਰ -- । ਬੇ – ਦ ਪੁ । ਰਾ ਨ ਅ ਵ । ਲੋ – ਕੇ –
ਮ -- ਪ ਧ੍ਹ । ਸੰ -- ਸੰ ਸੰ । ਸੰ ਸੰ ਸੰ ਸੰ । ਰੰ ਨ੍ਹ ਸੰ –
ਸਿ ਮ੍ਰਿ – ਤਿ । ਤ – ਤੁ ਬੀ । ਚਾ – – – । ਰਾ – – –
ਧ੍ਹ ਧ੍ਹ ਪ ਧ੍ਹ । ਸੰ – ਸੰ ਸੰ । ਸੁੰਰੰ ਗੁੰ ਰੰ ਸੰ । ਨ੍ਹ ਸੰ ਧ੍ਹ ਪ

| | | | |
|---|---|---|---|
| ਦੀ – ਨਾ – | ਨਾ – ਥ੍ਰ ਪ੍ਰਾ | – ਨ ਪ ਤਿ | ਪੂ – ਰ ਨ |
| ਧੁ ਧੁ ਪ ਧੁ | ਗੁ – ਰ ਸ | ਰ ਨੁ ਸ ਰ | ਗ – ਮ ਮ |
| ੦ | ੩ | × | ੨ |
| ਭ ਵ ਜ ਲ | ਉ ਧ ਰ ਨ | ਹਾ – – – | ਟਾ – – – |
| ਪ ਧੁ ਮ ਪ | ਧੁ – ਸੰ ਸੰ | ਰੰ ਨੁ ਸੰ ਰੰ | ਧੁ – ਪ – |

ਅੰਤਰਾ ੨

| | | | |
|---|---|---|---|
| ਆ – ਦਿ ਜੁ | ਗਾ – ਦਿ ਭ | ਗ ਤ ਜ ਨ | ਸੇ – ਵ ਕ |
| ਮ – ਪ ਧੁ | ਸੰ – ਸੰ ਸੰ | ਸੰ ਸੰ ਸੰ ਸੰ | ਰ ਨੁ ਸੰ – |
| ਤਾ – ਕੀ – | ਬਿ ਖੈ – ਅ | ਧਾ – – – | ਰਾ – – – |
| ਧੁ – ਪ ਧੁ | ਸੰ ਸੰ ਸੰ ਸੰ | ਸੰਰੁੰ ਗੁੰ ਰੰ ਸੰ | ਨੁ ਸੰ ਧੁ ਪ |
| ਜ ਨ ਕੀ – | ਧੂ – ਰਿ ਬਾ | ਛੈ – ਨਿ ਤ | ਨਾ ਨਕ ਪ ਰ |
| ਧੁ ਧੁ ਪ ਧੁ | ਗੁ – ਰ ਸ | ਰ ਨੁ ਸ ਰ | ਗ ਗ ਮ ਮ |
| ਮੇ – ਸ ਰੁ | ਦੇ – ਵ ਨ | ਹਾ – – – | ਗ – – – |
| ਪ ਧੁ ਮ ਮ | ਧ – ਸੰ ਸੰ | ਰੰ ਨੁ ਸੰ ਰੰ | ਧੁ – ਪ – |

—o—

## ਰਾਗ ਬਿਹਾਗੜਾ

ਬਿਹਾਗੜਾ ਬਿਲਾਵਲ ਠਾਠ ਦਾ ਔਡਵ-ਸੰਪੂਰਨ ਰਾਗ ਹੈ। ਆਰੋਹੀ ਵਿਚ ਰਿਖਬ ਅਤੇ ਧੈਵਤ ਦੀਆਂ ਸੁਰਾਂ ਵਰਜਿਤ ਹਨ। ਵਾਦੀ ਸੁਰ ਗੰਧਾਰ ਹੈ ਅਤੇ ਸਮਵਾਦੀ ਨਿਖਾਧ ਹੈ। ਇਸ ਰਾਗ ਵਿਚ ਦੋਨੋ ਨਿਖਾਧਾਂ ਲਗਾਈਆਂ ਜਾਂਦੀਆ ਹਨ। ਗਾਣੇ ਦਾ ਸਮਾਂ ਰਾਤ ਦਾ ਦੂਜਾ ਪਹਰ ਹੈ। ਰਵਾਜ ਵਿਚ ਇਸ ਨੂੰ ਆਸਾ ਦੀ ਵਾਰ ਵਿਚ ਸਵੇਰੇ ਵੀ ਗਾਉਂਦੇ ਹਨ। ਇਸ ਰਾਗ ਦੇ ਲਛਣ ਬਿਹਾਗ ਜੈਸੇ ਹੀ ਹਨ। ਕੋਮਲ ਨਿਖਾਧ ਬਿਹਾਗ ਵਿਚ ਲਗਾਣੇ ਨਾਲ ਬਿਹਾਗੜਾ ਬਣ ਜਾਂਦਾ ਹੈ।

ਆਰੋਹੀ—ਨ ਸ ਗ ਮ ਪ ਨ ਸੰ

ਅਵਰੋਹੀ—ਸੰ ਨ ਧ ਪ, ਨੁ ਧ ਪ, ਧ ਗ ਮ ਗ ਰ ਸ

ਦੋਨੋਂ ਨਿਖਾਧਾ ਹਨ ਅਤੇ ਬਾਕੀ ਸਭ ਸੁਰਾਂ ਸੁਧ ਲਗਦੀਆਂ ਹਨ।

੧ ਓ ਸਤਿਗੁਰ ਪ੍ਰਸਾਦਿ ॥ ਰਾਗ ਬਿਹਾਗੜਾ ਮਹਲਾ ੯ ॥

ਹਰਿ ਕੀ ਗਤਿ ਨਹਿ ਕੋਊ ਜਾਨੈ ॥ ਜੋਗੀ ਜਤੀ ਤਪੀ ਪਚਿਹਾਰੇ ਅਰੁ ਬਹੁ ਲੋਗ ਸਿਆਣੇ ॥ ੧ ॥ ਰਹਾਉ ॥ ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ ॥ ਰੀਤੇ ਭਰੇ ਭਰੇ ਸਖਨਾਵੈ ਯਹ ਤਾਕੋ ਬਿਵਹਾਰੇ ॥ ੧ ॥ ਅਪਨੀ ਮਾਇਆ ਆਪਿ ਪਸਾਰੀ ਆਪਹਿ ਦੇਖਣਹਾਰਾ ॥ ਨਾਨਾ ਰੂਪ ਧਰੇ ਬਹੁਰੰਗੀ ਸਭ ਤੇ ਰਹੇ ਨਿਆਰਾ ॥੨॥ ਅਗਨਤ ਅਪਾਰੁ ਅਲਖ ਨਿਰੰਜਨ ਜਿਹ ਸਭ ਜਗ ਭਰਮਾਇਓ ॥ ਸਗਲ ਭਰਮ ਤਜਿ ਨਾਨਕ ਪ੍ਰਾਣੀਚਰਨ ਤਾਹਿ ਚਿਤ ਲਾਇਓ॥ ੩ ॥

## ਰਾਗ ਬਿਹਾਗੜਾ—ਤਿਨ ਤਾਲ

### ਅਸਥਾਈ

| | | | |
|---|---|---|---|
| ਹ ਰਿ ਕੀ – | ਗ ਤਿ ਨ ਹਿ | ਕੋ – ਊ – | ਜਾ – ਨੈ – |
| ਸ ਸ ਮ ਗ | ਪ ਪ ਨ ਧ | ਸਂ – ਨ਼ ਪ | ਮ – ਗ – |
| ੦ | ੩ | × | ੨ |
| ਜੋ – ਗੀ – | ਜ – ਤੀ ਤ | ਪੀ – ਪ ਚਿ | ਹਾ – ਰੇ – |
| ਸਂ – ਨ਼ ਧ | ਪ ਧ ਗ ਮ | ਗ ਪ ਗ ਮ | ਗ – ਨ਼ ਸ |
| ਅ ਰੁ ਬ ਹੁ | ਲੋ – ਗ ਸਿ | ਆ – – – | – – ਣੇ – |
| ਨ਼ ਸ ਰ ਰ | ਨ਼ ਸ ਗ ਮ | ਪ – ਗ ਮ | ਗ – ਨ਼ ਸ |

### ਅੰਤਰਾ ੧

| | | | |
|---|---|---|---|
| ਛਿ ਨ ਮ ਹਿ | ਰਾ – ਉ ਰੰ | – ਕ ਕਉ – | ਕ ਰ ਈ – |
| ਪ ਪ ਪ – | ਨ – ਨ ਨ | ਸਂ ਸਂ ਸਂ – | ਸਂ ਰਂ ਸਂ – |
| ਰਾ – ਉ ਰੰ | – ਕ ਕ ਰਿ | ਡਾ – – – | ਰੇ – – – |
| ਸਂ – ਗਂ – | ਗਂ ਮਂ ਗਂ ਰਂ | ਸਂ – ਸਂ – | ਨ ਧ ਨ – |
| ਰੀ – ਤੇ – | ਭ – ਰੇ ਭ | ਰੇ – ਸ ਖ | ਨਾ – ਵੈ – |
| ਸਂ – ਨ਼ ਧ | ਪ ਧ ਗ ਮ | ਗ ਪ ਗ ਮ | ਗ – ਨ਼ ਸ |
| ਯ ਹ ਤਾ – | ਕਉ – ਬਿ ਵ | ਹਾ – – – | ਰੇ – – – |
| ਸ ਸ ਰ – | ਨ਼ ਸ ਗ – | ਪ – ਗ ਮ | ਗ ਨ਼ ਨ਼ ਸ |

### ਅੰਤਰਾ ੨

| | | | |
|---|---|---|---|
| ਅ ਪ ਨੀ – | ਮਾ ਇ ਆ – | ਆ – ਪਿ ਪ | ਸਾ – ਰੀ – |
| ਪ ਪ ਪ – | ਨ – ਨ – | ਸਂ – ਸਂ ਸਂ | ਸਂ ਰਂ ਸਂ – |

| | | | |
|---|---|---|---|
| ਆ – ਪ ਹਿ | ਦੇ – ਖ ਨ | ਹਾ – – – | ਰਾ – – – |
| ਸਂ – ਗਂ – | ਗਂ ਮਂ ਗਂ ਰਂ | ਸਂ – ਸਂ – | ਨ ਪ ਨ – |
| ੦ | ੩ | × | ੨ |
| ਨਾ – ਨਾ – | ਰੂ – ਪ ਧ | ਰੇ – ਬ ਹੁ | ਰੰ – ਗੀ – |
| ਸਂ – ਨੁ ਧ | ਪ ਧ ਗ ਮ | ਗ ਪ ਗ ਮ | ਗ – ਸ – |
| ਸ ਭ ਤੇ – | ਰ – ਹੇ ਨਿ | ਆ – – – | ਰਾ – – – |
| ਸ ਸ ਰ – | ਨ਼ ਸ ਗ ਗ | ਪ ਪ ਗ ਮ | ਗ – ਨ਼ ਧ |

ਅੰਤਰਾ ੩

ਅ
ਸ

| | | | |
|---|---|---|---|
| ਗ ਨ ਤ ਅ | ਪਾ – ਰੁ ਅ | ਲ – ਖ ਨਿ | ਰੰ – ਜ ਨ |
| ਪ ਪ ਪ ਪ | ਨ – ਨ ਨ | ਸਂ – ਸਂ ਸਂ | ਸਂ ਰਂ ਸਂ ਸਂ |
| ਜਿ ਹ ਸ ਭ | ਜ ਗ ਭ ਰ | ਮਾ – – ਇ | ਓ – – – |
| ਸਂ – ਗਂ ਗਂ | ਗਂ ਮਂ ਗਂ ਰਂ | ਰਂ – ਸਂ ਸਂ | ਨ ਪ ਨ – |
| ਸ ਗ ਲ ਭ | ਰ ਮ ਤ ਜਿ | ਨਾ – ਨ ਕ | ਪ੍ਰਾ – ਣੀ – |
| ਸਂ ਸਂ ਨੁ ਧ | ਪ ਧ ਗ ਮ | ਗ ਪ ਗ ਮ | ਗ – ਸ – |
| ਚ ਰ ਨ ਤਾ | ਹਿ – ਚਿ ਤ | ਲਾ – – ਇ | ਓ – – – |
| ਸ ਸ ਰ ਰ | ਨ਼ ਸ ਗ ਗ | ਪ ਪ ਗ ਮ | ਗ ਨ਼ ਸ – |

—o—

ਵਾਹ ਵਾਹ ਕਾ ਬਡਾ ਤਮਾਸਾ ॥ ਆਪਿ ਹਸੈ ਆਪਿ ਹੀ ਚਿਤਵੈ ਆਪੇ ਚੰਦੁ ਸੂਰ ਪਰਗਾਸਾ ॥ ਆਪੇ ਜਲੁ ਆਪੇ ਥਲੁ ਥੰਮਨੁ ਆਪੇ ਕੀਆ ਘਟਿ ਘਟਿ ਬਾਸਾ ॥ ਆਪੇ ਨਰੁ ਆਪੇ ਫੁਨਿ ਨਾਰੀ ਆਪੇ ਸਾਰਿ ਆਪ ਹੀ ਪਾਸਾ ॥ ਗੁਰਮੁਖਿ ਸੰਗਤਿ ਸਭੈ ਬਿਚਾਰਹੁ ਵਾਹੁ ਵਾਹੁ ਕਾ ਵਡਾ ਤਮਾਸਾ ॥ ੨ ॥ ੧੨ ॥

## ਰਾਗ ਬਿਹਾਗੜਾ–ਤਾਲ ਤੀਨ

### ਅਸਥਾਈ

| | | | |
|---|---|---|---|
| ਵਾ – ਹੁ ਵਾ | – ਹੁ ਕਾ – | ਬ – ਡਾ ਤ | ਮਾ – ਸਾ – |
| ਸਂ ਨੁ ਧ ਪ | ਪ – ਗ – | ਮ ਪ ਮ ਪ | ਗ – ਸ – |
| ਆ – ਪੇ – | ਹ – ਸੈ – | ਅ = ਪ ਹੀ | ਚਿ ਤ ਵੈ – |
| ਪ਼ – ਨ਼ – | ਸ ਸ ਸ – | ਗ ਮ ਪ ਮ | ਗ ਗ ਸ – |

ਆ – ਪੇ – । ਚੰ – ਦੁ ਸੂ । – ਰੁ ਪ ਰ । ਗਾ – ਸਾ –
ਸ – ਗ ਮ । ਪਾ – ਨ ਧ । ਸੰ ਸੰ ਨ ਧ । ਪ ਨ ਪ ਗ
੦ ੩ × ੨

ਅੰਤਰਾ ੧

ਆ – ਪੇ – । ਜ ਲੁ ਆ – । ਪੇ – ਥ ਲੁ । ਥੰ – ਮ ਨ
ਗ ਮ ਪ – । ਨ ਨ ਸ – । ਪ – ਨ ਸੰ । ਗੰ ਰੰ ਸੰ ਸੰ
ਆ – ਪੇ – । ਕੀ – ਆ – । ਘਟਿ ਘਟਿ । ਬਾ – ਸਾ –
ਸੰ ਮੰ ਗੰ ਰੰ । ਨ ਰੰ ਸੰ ਨੰ । ਸੰ ਸੰ ਨ ਧ । ਪ ਨੁ ਪ ਗ

ਅੰਤਰਾ ੨

ਆ – ਪੇ – । ਨ ਰੁ ਆ – । ਪੇ – ਫੁਨਿ । ਨਾ – ਰੀ –
ਗ ਮ ਪ ਧ । ਨ ਨ ਸੰ – । ਪ – ਨ ਸੰ । ਗੰ ਰੰ ਨ ਸੰ
ਆ – ਪੇ – । ਸੁ – ਰ ਆ । – ਪ ਹੀ – । ਪਾ – ਸਾ –
ਸੰ ਮੰ ਗੰ ਰੰ । ਨ ਰ ਸੰ ਨ । ਸੰ ਸੰ ਨ ਧ । ਪ ਨੁ ਪ ਗ

ਅੰਤਰਾ ੩

ਗੁ ਰ ਮੁ ਖਿ । ਸੰ – ਗ ਤਿ । ਸ – ਭੇ ਬਿ । ਚਾ – ਰ ਹੁ
ਗ ਮ ਪ ਪ । ਨ – ਸੰ ਸੰ । ਪ – ਨ ਸੰ । ਗੰ ਰੰ ਨੰ ਸ
ਵਾ – ਹੁ ਵਾ । – ਹੁ ਕਾ – । ਬ – ਡਾ ਤ । ਮਾ – ਸਾ –
ਸੰ ਮੰ ਗੰ ਰੰ । ਨ ਰੰ ਸੰ ਨ । ਸੰ – ਨ ਧ । ਪ ਨੁ ਪ ਗ
ਵਾ – ਹੁ ਵਾ । – ਹੁ ਕਾ –
ਸੰ ਨੁ ਧ ਪ । ਪ ਪ ਗ –

—o—

## ਰਾਗ ਵਡਹੰਸ

ਕਾਫੀ ਠਾਠ ਗੰਧਾਰ ਤਜ ਅਲਪਹ ਧੈਵਤ ਹੋਇ।
ਪ-ਸ, ਵਾਦੀ ਸੰਵਾਦ ਕਰ ਵਡਹੰਸ ਕਹੀਐ ਸੋਇ।

ਵਡਹੰਸ ਕਾਫੀ ਠਾਠ ਦਾ ਔਡਵ-ਔਡਵ ਰਾਗ ਹੈ। ਇਸ ਵਿਚ ਗੰਧਾਰ ਅਤੇ ਧੈਵਤ ਦੇ ਸੁਰ ਵਰਜਿਤ ਹਨ। ਵਾਦੀ ਸੁਰ ਰਿਖਬ ਹੈ ਅਤੇ ਸਮਵਾਦੀ ਪੰਚਮ ਹੈ। ਗਾਣੇ ਦਾ ਵਕਤ ਦੋ ਪਹਰ ਦਿਨ ਦਾ ਹੈ। ਇਸ ਰਾਗ ਵਿਚ ਦੋਨੋਂ ਨਿਖਾਦਾਂ ਲਗਦੀਆਂ ਹਨ। ਇਸ ਰਾਗ ਵਿਚ ਸੁਧ ਧੈਵਤ ਦਾ ਥੋੜਾ ਵਰਤਾ ਵੀ ਹੋ ਸਕਦਾ ਹੈ।

ਆਰੋਹੀ–ਸ ਰ ਮ ਪ ਨ ਸੰ।
ਅਵਰੋਹੀ--ਸੰ ਨੁ ਪ ਮ ਰ ਸ।
ਪਕੜ=ਨੁ ਪ ਮ, ਰ, ਸ, ਰ ਮ, ਪ, ਨੁ ਪ, ਨ ਸੰ, ਨੁ ਪ ਮ ਰ ਸ।

## ਲਹਰਾ ਵਡਹੰਸ—ਤਾਲ ਰੂਪਕ

| | | |
|---|---|---|
| ਨੁ ਪ ਮ | ਰ ਸ | ਨ਼ ਸ |
| × | ੧ | ੨ |
| ਨੁ਼ ਪ਼ ਨ਼ | ਸ ਰ | ਮ ਪ |

### ਵਡਹੰਸ ਮਹਲਾ ੫ ॥

ਵਿਸਰੁ ਨਾਹੀ ਪ੍ਰਭ ਦੀਨ ਦਇਆਲਾ ॥ ਤੇਰੀ ਸਰਣਿ ਪੂਰਨ ਕਿਰਪਾਲਾ ॥ ੧ ॥ ਰਹਾਉ ॥ ਜਹ ਚਿਤਿ ਆਵਹਿ ਸੋ ਥਾਨੁ ਸੁਹਾਵਾ ॥ ਜਿਤੁ ਵੇਲਾ ਵਿਸਰਹਿ ਤਾਂ ਲਾਗੈ ਹਾਵਾ ॥ ੧ ॥ ਤੇਰੇ ਜੀਅ ਤੂ ਸਦਹੀ ਸਾਥੀ ॥ ਸੰਸਾਰ ਸਾਗਰ ਤੇ ਕਢੁ ਦੇ ਹਾਥੀ ॥ ੨ ॥ ਆਵਣੁ ਜਾਣਾ ਤੁਮਹੀ ਕੀਆ ॥ ਜਿਸੁ ਤੂ ਰਾਖਹਿ ਤਿਸੁ ਦੂਖੁ ਨ ਥੀਆ ॥ ੩ ॥ ਤੂ ਏਕੋ ਸਾਹਿਬੁ ਅਵਰੁ ਨ ਹੋਰਿ ॥ ਬਿਨਉ ਕਰੈ ਨਾਨਕੁ ਕਰ ਜੋਰਿ ॥੪॥੭॥

## ਰਾਗ ਵਡਹੰਸ—ਤਾਲ ਤੀਨ

### ਅਸਥਾਈ

| | | | |
|---|---|---|---|
| ਵਿ ਸ ਰੁ ਨਾ | ਹੀ – ਪ੍ਰ ਭ | ਦੀ – ਨ ਦਿ | ਆ – ਲਾ – |
| ਸਂ ਸਂ ਨੁ ਪ | ਪ ਪ ਨੁ ਪ | ਮ ਰ ਸ ਰ | ਮ – ਮ – |
| ੦ | ੩ | × | ੨ |
| ਤੇ – ਰੀ – | ਸ ਰ ਣਿ ਪੂ | ਰ ਨ ਕਿ ਰ | ਪਾ – ਲਾ – |
| ਮ – ਪ – | ਨੁ ਪ ਨ ਨ | ਸਂ ਸਂ ਨ ਸਂ | ਰਂ ਸਂ ਪ – |

### ਅੰਤਰਾ ੧

| | | | |
|---|---|---|---|
| ਜ ਹ ਚਿ ਤਿ | ਆ ਵੰਹਿ ਸੋ – | ਥਾ – ਨੁ ਸੁ | ਹਾ ਵਾ ਜਿ ਤੁ |
| ਮ – ਪ ਪ | ਨੁ ਪ ਨ ਨ | ਸਂ – ਸਂ ਸਂ | ਨ ਸਂ ਸਂ ਸਂ |
| ਵੇ ਲਾ ਵਿ ਸ | ਰ ਹਿ ਤਾਂ – | ਲਾ – ਗੈ – | ਹਾ – ਵਾ – |
| ਨ ਨ ਨ ਨ | ਸਂ – ਸਂ – | ਨ ਸਂ ਰਂ ਸਂ | ਸਂ – ਪ – |
| ਤੇ – ਰੇ – | ਜੀ – ਅ ਤੂ | ਸ ਦ ਹੀ – | ਸਾ – ਥੀ ਸੰ |
| ਮ – ਪ – | ਨੁ ਪ ਮ ਮ | ਰ ਰ ਸ – | ਰ – ਸ ਸ |
| ਸਾਂ – ਰ ਸਾ | ਗ ਰ ਤੇ – | ਕ ਢੁ ਦੇ – | ਹਾ – ਥੀ – |
| ਸਂ – ਸਂ ਸਂ | ਰਂ ਸਂ ਸਂ – | ਨ ਸਂ ਰਂ – | ਸਂ – ਪ – |

### ਅੰਤਰਾ ੨

| | | | |
|---|---|---|---|
| ਆ – ਵ ਣੁ | ਜਾ – ਣਾ – | ਤੁ ਮ ਹੀ – | ਕੀ – ਆ – |
| ਮ – ਪ ਪ | ਨੁ ਪ ਨ – | ਸਂ ਸਂ ਸਂ – | ਨ – ਸਂ – |

